**Statement showing the Bills which were passed by the Punjab State Legislature during its 12th session (Budget Session 1956, and assented to by the Governor/President.**

1. The Punjab Land Revenue (Special Assessments) Bill, 1955.
2. The Punjab Prohibition of Cow Slaughter Bill, 1955.
3. The Kuruksetra University Bill, 1956.
4. The Punjab Registration Validating Bill, 1956.
5. The Punjab Debtors' Protection Bill, 1956.
6. The Punjab Court of Wards (Repeal) Bill, 1956.
7. The Court Fees (Punjab Amendment) Bill, 1956.
8. The Land Acquisition (Punjab Amendment) Bill, 1956.
9. The Punjab Land Revenue (Amendment) Bill, 1956.
10. The Punjab Revenue Appeals and Proceedings (Disposal and Restoration) Bill, 1956.
11. The Punjab Industrial Housing Bill, 1956.
12. The East Punjab University (Amendment) Bill, 1956.
13. The Punjab Professions, Trades, Callings and Employments Taxation Bill,1956.

**Chief Minister** (Sardar Partap Singh Kairon) : Sir, I beg to lay on the Table Ordinances Nos. 1—4 of 1956, promulgated since the prorogation of the last Session of the Assembly, as required by clause 2 (a) of Article 213 of the Constitution.

**Chief Minister** (Sardar Partap Singh Kairon) : Sir, I beg to lay on the Table the Third Annual Report and Accounts of the Punjab Financial Corporation for the year ended 31st March, 1956.

**Chief Minister** (Sardar Partap Singh Kairon): Sir, I beg to lay on the Table the amendment made in the Punjab Requisitioning and Acquisition of Immovable Property Rules, 1954, as required under section 22(3) of the Punjab Requisitioning and Acquisition of Immovable Property Act, 1953.

**Chief Minister** (Sardar Partap Singh Kairon) Sir, I beg to lay on the Table the amendment made in the Chandigarh (Sale of Sites) Rules, 1952, as required under section 22(3) of the Capital of Punjab (Development and Regulation) Act, 1952.

**Chief Minister** (Sardar Partap Singh Kairon): Sir, I beg to lay on the Table the Punjab Entertainments Duty Rules, 1956, as required under section 20(3) of the Punjab Entertainments Duty Act, 1955.

**Chief Minister** (Sardar Partap Singh Kairon): Sir, I beg to lay on the Table the additions made by the Governor to Schedule "A" referred to in regulation 3(b) of the Punjab Public Service Commission (Limitation of Functions) Regulations, 1955, as required by clause (5) of Article 320 of the Constitution.

---

## PRESENTATION OF EXCESS DEMANDS

**Minister for Finance** (Shri Mohan Lal): Sir, I beg to present the Excess Demands for the year 1951-52. These demands have been made on the recommendation of the Governor.

## BILL(s) (introduced)

### THE PUNJAB MUNICIPAL (AMENDMENT) BILL, 1956

**Deputy Minister** (Shri Balwant Rai Tayal): Sir, I beg to move for leave to introduce the Punjab Municipal (Amendment) Bill.

**Mr. Speaker :** Motion moved—

That leave be granted to introduce the Punjab Municipal (Amendment Bill.

**Mr. Speaker :** Question is—

That leave be granted to introduce the Punjab Municipal (Amendment) Bill.

*The leave was granted.*

**Deputy Minister :** Sir, I beg to introduce the Punjab Municipal (Amendment) Bill.

---

### THE PUNJAB DISTRICT BOARDS (AMENDMENT) BILL, 1956

**Deputy Minister** (Shri Balwant Rai Tayal): Sir, I beg to move for leave to introduce the Punjab District Boards (Amendment) Bill.

**Mr. Speaker :** Motion moved—

That leave be granted to introduce the Punjab District Boards (Amendment) Bill.

**Mr. Speaker :** Question is—

That leave be granted to introduce the Punjab District Boards (Amendment) Bill.

*The leave was granted.*

**Deputy Minister :** Sir, I beg to introduce the Punjab District Boards (Amendment) Bill.

---

### THE PUNJAB INSTRUMENTS (CONTROL OF NOISES) BILL, 1956

**Chief Minister** (Sardar Partap Singh Kairon): Sir, I beg to move—

That the Punjab Instruments (Control of Noises) Bill, as passed by the Punjab Legislative Council, be taken into consideration.

**Mr. Speaker :** Motion moved—

That the Punjab Instruments (Control of Noises) Bill, as passed by the Punjab Legislative Council, be taken into consideration.

**ਸਰਦਾਰ ਸਰੂਪ ਸਿੰਘ** (ਅੰਮ੍ਰਿਤਸਰ ਸ਼ਹਿਰ ਪੂਰਬੀ ਖੇਤਰ) : ਸਪੀਕਰ ਸਾਹਿਬ, ਮੈਨੂੰ ਇਸ ਬਿਲ ਦੇ ਮੁਦੇ ਨਾਲ ਕੋਈ ਇਖਤਲਾਫ ਨਹੀਂ ਪਰ ਮੈਂ ਤੁਹਾਡੀ ਰਾਹੀਂ ਆਪਣੇ ਚੀਫ ਮਨਿਸਟਰ ਸਾਹਿਬ ਦੀ ਸੇਵਾ ਵਿਚ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਇਕ ਨਵੀਂ ਕਿਸਮ ਦਾ ਬਿਲ ਹੈ ਅਤੇ ਇਸ ਦਾ ਮਕਸਦ ਹੈ ਕਿ ਲੋਕਾਂ ਨੂੰ ਜੇਕਰ ਕਿਸੇ ਢੰਗ ਨਾਲ ਤੰਗ ਕੀਤਾ ਜਾਵੇ ਜਾਂ ਲਊਡ ਸਪੀਕਰ ਲਾ ਕ ਉਨ੍ਹਾਂ ਦੇ ਅਰਾਮ ਵਿਚ

ਵਿਘਨ ਪਾਇਆ ਜਾਏ ਤਾਂ ਇਨ੍ਹਾਂ ਲੋਕਾਂ ਨੂੰ ਅਜਿਹੇ ਕੰਮ ਤੋਂ ਹਟਾਇਆ ਜਾਵੇ ਪਰ ਇਸ ਤਰ੍ਹਾਂ ਡਿਸਟਰਬ ਕਰਨ ਵਾਲੇ ਲਈ ਜੋ ਛੇ ਮਹੀਨੇ ਦੀ ਕੈਦ ਦੀ ਸਜ਼ਾ ਰਖ ਦਿੱਤੀ ਗਈ ਹੈ ਇਹ ਇਕ ਭਾਰੀ ਸਜ਼ਾ ਹੈ ਅਤੇ ਮੈਂ ਸਮਝਦਾ ਹਾਂ ਕਿ ਇਹ ਇਕ ਛਲਾਂਗ ਮਾਰਨ ਵਾਲੀ ਗੱਲ ਹੈ। ਅਸੀਂ ਇਸ ਚੀਜ਼ ਤੇ ਕੰਟਰੋਲ ਚਾਹੁੰਦੇ ਹਾਂ ਕਿ ਲੋਕਾਂ ਨੂੰ ਇਸ ਤਰ੍ਹਾਂ ਦੇ ਲਾਊਡ ਸਪੀਕਰਾਂ ਨਾਲ ਡਿਸਟਰਬ ਨਾ ਕੀਤਾ ਜਾਵੇ ਇਸ ਲਈ ਜੁਰਮਾਨੇ ਦੀ ਸਜ਼ਾ ਹੀ ਕਾਫੀ ਹੈ। ਕੈਦ ਦੀ ਸਜ਼ਾ ਦੇ ਪ੍ਰਬੰਧ ਕਰਨ ਦੀ ਕੋਈ ਲੋੜ ਨਹੀਂ । ਲੋਕਾਂ ਨੂੰ ਇਹ ਰਾਹ ਦਸ ਦੇਣਾ ਕਿ ਇਹ ਕਹਿ ਦੇਣ ਨਾਲ ਕਿ ਨਾਲ ਦੇ ਗੁਆਂਢੀ ਨੇ ਐਮਪਲੀ-ਫਾਇਰ ਤੇਜ਼ ਰਖ ਦਿੱਤਾ ਹੈ ਕੈਦ ਕਰਵਾਇਆ ਜਾ ਸਕਦਾ ਹੈ ਮੈਂ ਸਮਝਦਾ ਹਾਂ ਕਿ ਹਾਈ-ਹੈਂਡਿਡਨੈਸ ਹੈ । ਇਸ ਦੇ ਨਾਲ ਹੀ ਇਕ ਗੱਲ ਹੋਰ ਵੀ ਹੈ ਕਿ ਐਮਪਲੀਫਾਇਰ ਨੂੰ ਐਡਜਸਟ ਕਰਨ ਲਈ ਕੋਈ ਪੈਮਾਨਾ ਨਹੀਂ ਰਖਿਆ ਜਾ ਸਕਦਾ । ਇਸ ਦੀ ਆਵਾਜ਼ ਕਿੰਨੀ ਵੀ ਮਧਮ ਰਖਣ ਤੇ, ਨਾਲ ਦੇ ਘਰ ਨੂੰ ਸੁਣਾਈ ਦੇ ਸਕਦਾ ਹੈ ਅਤੇ ਇਸ ਤਰ੍ਹਾਂ ਉਸ ਨੂੰ ਡਿਸਟਰਬ ਕਰ ਸਕਦਾ ਹੈ । ਅਤੇ ਕਈ ਨਜ਼ਾਕਤ ਵਾਲਿਆਂ ਨੂੰ ਇਸ ਦੀ ਮਧਮ ਤੋਂ ਮਧਮ ਆਵਾਜ਼ ਵੀ ਡਿਸਟਰਬ ਕਰ ਸਕਦੀ ਹੈ ਭਾਵੇਂ ਇਸ ਮਧਮ ਆਵਾਜ਼ ਨਾਲ ਐਵਰੇਜ ਆਦਮੀ ਡਿਸਟਰਬ ਨਾ ਵੀ ਹੋਣ ਅਤੇ ਇਸ ਤਰ੍ਹਾਂ ਐਮਪਲੀਫਾਇਰ ਨੂੰ ਵਰਤਣ ਬਦਲੇ ਉਸ ਤੇ ਮੁਕੱਦਮਾ ਚਲਾਇਆ ਜਾਵੇ ਅਤੇ ਕੈਦ ਕੀਤਾ ਜਾਵੇ ਇਹ ਬਹੁਤ ਜ਼ਿਆਦਾ ਹੈ । ਇਸ ਲਈ ਸਜ਼ਾ ਇਕ ਮਹੀਨਾ ਦੋ ਮਹੀਨੇ ਜਾਂ ਛੇ ਮਹੀਨੇ ਨਹੀਂ ਹੋਣੀ ਚਾਹੀਦੀ । ਇਹ ਇਕ ਜ਼ਿਆਦਤੀ ਹੈ । ਇਸ ਲਈ ਸਿਰਫ ਜੁਰਮਾਨੇ ਦੀ ਸਜ਼ਾ ਹੀ ਕਾਫੀ ਹੈ ਅਤੇ ਇਸ ਨਾਲ ਇਸ ਬਿਲ ਦਾ ਮਕਸਦ ਪੂਰਾ ਹੋ ਜਾਂਦਾ ਹੈ। ਸ਼ੁਰੂ ਵਿਚ ਮੈਂ ਬੇਨਤੀ ਕਰਾਂਗਾ ਕਿ ਕੇਵਲ ਜੁਰਮਾਨੇ ਦੀ ਸਜ਼ਾ ਹੀ ਰਖੀ ਜਾਵੇ ਅਤੇ ਜੇਕਰ ਇਹ ਬਾਅਦ ਵਿਚ ਵੇਖਿਆ ਗਿਆ ਕਿ ਇਸ ਬਿਲ ਦੇ ਮਕਸਦ ਦੀ ਪੂਰਤੀ ਨਹੀਂ ਹੁੰਦੀ ਤਾਂ ਕੈਦ ਦੀ ਸਜ਼ਾ ਨੂੰ ਵੀ ਇਸ ਵਿਚ ਲਿਆ ਸਕਦੇ ਹਾਂ । ਇਸ ਲਈ ਮੈਂ ਸਮਝਦਾ ਹਾਂ ਕਿ ਇਸ ਬਿਲ ਵਿਚ ਕੈਦ ਦੀ ਪ੍ਰੋਵੀਜ਼ਨ ਗਲਤ ਹੈ ਅਤੇ ਇਹ ਨਹੀਂ ਹੋਣੀ ਚਾਹੀਦੀ ।

**ਸਰਦਾਰ ਚੰਨਣ ਸਿੰਘ ਧੂਤ** (ਟਾਂਡਾ) : ਸਪੀਕਰ ਸਾਹਿਬ ਹੁਣ ਲਾਊਡ ਸਪੀਕਰ ਦੇ ਨਾਲ ਜਿਹੜੀ ਤਕਲੀਫ਼ ਹੁੰਦੀ ਹੈ ਉਸ ਨੂੰ ਦੂਰ ਕਰਨ ਲਈ ਇਹ ਬਿਲ ਜਿਹੜਾ ਇਥੇ ਪੇਸ਼ ਹੈ, ਲਿਆਂਦਾ ਗਿਆ ਹੈ । ਇਹ ਗੱਲ ਠੀਕ ਹੈ, ਕਿ ਇਸ ਕਿਸਮ ਦੇ ਸ਼ੋਰ ਸ਼ਰਾਬੇ ਦੇ ਨਾਲ ਬੜੀ ਤਕਲੀਫ ਹੁੰਦੀ ਹੈ। ਇਸ ਉਤੇ ਪਾਬੰਦੀ ਲਗਾਉਣੀ ਚਾਹੀਦੀ ਹੈ ਅਤੇ ਮੈਂ ਇਸ ਪਰਿੰਸੀਪਲ ਨਾਲ ਇਤਫਾਕ ਕਰਦਾ ਹਾਂ ਪਰ ਜਿਸ ਢੰਗ ਨਾਲ ਇਹ ਸਾਰਾ ਬਿਲ ਸਾਡੇ ਸਾਹਮਣੇ ਆਇਆ ਹੈ ਉਸ ਤੇ ਵਿਚਾਰ ਕਰਨ ਦੀ ਲੋੜ ਹੈ । ਜਿਸ ਤਰ੍ਹਾਂ ਦੀ ਪਰੈਕਟਿਸ ਹੈ, ਅਤੇ ਪਹਿਲਾਂ ਵੀ ਜਿਹੜੀ ਚਲ ਰਹੀ ਹੈ ਉਹ ਇਹ ਹੈ ਕਿ ਲਾਊਡ ਸਪੀਕਰ ਬਗੈਰ ਇਜਾਜ਼ਤ ਤੋਂ ਨਹੀਂ ਵਜ ਸਕਦੇ ਅਤੇ ਇਜਾਜ਼ਤ ਲੈਣੀ ਪੈਂਦੀ ਹੈ । ਲੇਕਿਨ position ਇਹ ਹੈ ਕਿ ਸਾਡੇ ਪੰਜਾਬ ਦੇ ਸ਼ਹਿਰਾਂ ਦੇ ਅੰਦਰ ਲਾਊਡ ਸਪੀਕਰਾਂ ਤੇ ਤਾਂ ਪਾਬੰਦੀ ਲਗ ਜਾਂਦੀ ਹੈ ਪਰ ਢੋਲਾਂ ਵਾਲੇ ਘੜਿਆਲਾਂ ਵਾਲੇ ਅਤੇ ਸਨਿਮਿਆਂ ਵਾਲੇ ਖੂਬ ਵਾਜੇ ਗਾਜੇ ਲੈ ਕੇ ਸ਼ੋਰ ਪਾਂਦੇ ਫਿਰਦੇ ਹਨ । ਇਹ ਸ਼ੋਰ ਬਹੁਤ ਜ਼ਿਆਦਾ ਹੁੰਦਾ ਹੈ ਪਰ ਇਸ ਉਤੇ ਕੋਈ ਪਾਬੰਦੀ ਨਹੀਂ ਹੈ । ਅਤੇ ਉਹ ਖੁਲ੍ਹੇ ਖੇਲਦੇ ਹਨ । ਸਰਕਾਰ ਸ਼ਾਇਦ ਇਸ ਨੂੰ ਸ਼ੋਰ ਨਹੀਂ ਸਮਝਦੀ ਅਤੇ ਉਹ ਇਹ ਨਹੀਂ ਸਮਝਦੀ ਕਿ ਇਸ

[ਸਰਦਾਰ ਚੰਨਣ ਸਿੰਘ ਧੂਤ]

ਨਾਲ ਵੀ ਲੋਕਾਂ ਨੂੰ, ਬੀਮਾਰਾਂ ਨੂੰ ਅਤੇ ਪੜ੍ਹਨ ਲਿਖਣ ਵਾਲਿਆਂ ਨੂੰ ਨੁਕਸਾਨ ਹੁੰਦਾ ਹੈ ਅਤੇ ਖਰਾਬੀ ਹੁੰਦੀ ਹੈ। ਉਨਾਂ ਨੂੰ ਪੂਰੀ ਅਤੇ ਖੁਲ੍ਹੀ ਛੁਟੀ ਹੈ। ਮੈਂ ਵੇਖਦਾ ਹਾਂ ਕਿ ਇਸ ਬਿਲ ਵਿਚ ਇਸ ਤਰ੍ਹਾਂ ਦੇ ਸ਼ੋਰ ਸ਼ਰਾਬੇ ਨੂੰ ਬੰਦ ਕਰਨ ਦਾ ਕੋਈ provision ਨਹੀਂ ਹੈ।

ਦੂਜੀ ਗੱਲ ਇਹ ਹੈ ਕਿ ਲਾਊਡ ਸਪੀਕਰਾਂ ਦਾ ਇਸਤੇਮਾਲ ਪੁਲੀਟੀਕਲ ਪਾਰਟੀਜ਼ ਵੀ ਕਰਦੀਆਂ ਹਨ। ਜਿਸ ਵੇਲੇ ਪੁਲੀਟੀਕਲ ਪਾਰਟੀਆਂ ਨੇ ਜਲਸਾ ਕਰਨਾ ਹੁੰਦਾ ਹੈ ਅਤੇ ਉਸਦੀ announcement ਕਰਨ ਲਈ ਇਜਾਜ਼ਤ ਮੰਗਦੀਆਂ ਹਨ ਤਾਂ ਉਨ੍ਹਾਂ ਨੂੰ ਬੜੀ ਮੁਸ਼ਕਲਾਂ ਨਾਲ ਇਜ਼ਾਜਤ ਮਿਲਦੀ ਹੈ ਪਰ ਦੂਜੀ ਤਰਫ ਅਜਿਹੇ ਕੰਮਾਂ ਲਈ ਅਤੇ ਸਿਨਮੇ ਵਾਲਿਆਂ ਤੇ ਇਸ ਢੋਲ ਢਮੱਕੇ ਦੀ ਕੋਈ ਪਾਬੰਦੀ ਨਹੀਂ ਅਤੇ ਇਹ ਸਾਰਾ ਸਾਰਾ ਦਿਨ ਵਜਦੇ ਹਨ। ਮੈਂ ਸਮਝਦਾ ਹਾਂ ਕਿ ਮਜ਼ਹਬੀ ਅਦਾਰਿਆਂ ਨੂੰ ਹਕ ਹੈ ਅਤੇ ਮੈਂ ਚਾਹੁੰਦਾ ਹਾਂ ਕਿ ਪਰਚਾਰ ਲਈ ਉਨ੍ਹਾਂ ਨੂੰ ਇਸ ਕਿਸਮ ਦੇ ਲਾਊਡ ਸਪੀਕਰ ਵਜਾਉਣ ਦਾ ਹਕ ਹੋਵੇ ਪਰ ਜਿਸ ਤਰ੍ਹਾਂ ਅਜ ਕਲ੍ਹ ਜਿਹੜਾ ਰਿਵਾਜ ਹੈ ਕਿ ਪੁਲੀਟੀਕਲ ਪਾਰਟੀਆਂ ਤੇ ਪਾਬੰਦੀ ਲਾਈ ਜਾਂਦੀ ਹੈ ਉਹ ਇਕ ਧੱਕੇ ਵਾਲੀ ਗੱਲ ਹੈ ਅਤੇ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ। ਅਸੀਂ ਵੇਖਦੇ ਹਾਂ ਕਿ ਮਜ਼ਹਬ ਦੇ ਨਾਂ ਤੇ ਮੰਦਰਾਂ ਅਤੇ ਗੁਰਦਵਾਰਿਆਂ ਵਿਚ ਸਾਰਾ ਸਾਰਾ ਦਿਨ ਅਤੇ ਸਾਰੀ ਸਾਰੀ ਰਾਤ ਇਹ ਵਜਦੇ ਰਹਿੰਦੇ ਹਨ ਉਨ੍ਹਾਂ ਨੂੰ ਰੋਕਣ ਲਈ ਕੋਈ ਪਾਬੰਦੀ ਨਹੀਂ ਲਗੀ। ਇਸ ਕਰਕੇ ਸ਼ਕ ਹੁੰਦਾ ਹੈ ਕਿ ਦਰ ਅਸਲ ਗਵਰਨਮੈਂਟ ਨੂੰ ਹੀ ਇਹ nuisance ਪੈਦਾ ਹੁੰਦੀ ਹੈ ਅਤੇ ਲੋਕਾਂ ਨੂੰ ਨਹੀਂ। ਲੋਕਾਂ ਦਾ ਤਾਂ ਬਹਾਨਾਂ ਹੀ ਹੈ ਦਰ ਅਸਲ ਇਹ ਪੁਲੀਟੀਕਲ ਜਮਾਤਾਂ ਨੂੰ ਹੀ ਦਬਾਉਣਾ ਚਾਹੁੰਦੇ ਹਨ ਅਤੇ ਇਸ ਬਿਲ ਦੇ ਪਿਛੇ ਪੁਲੀਟੀਕਲ ਮਕਸਦ ਛੁਪਿਆ ਹੋਇਆ ਹੈ। ਸਾਡੇ ਸਾਹਮਣੇ ਵੇਖਣ ਦੀ ਗੱਲ ਹੈ ਕਿ ਕਾਂਗਰਸ ਪਾਰਟੀ ਅਤੇ ਇਸ ਦੇ ਮਨਿਸਟਰ ਜਦੋਂ ਜਾਂਦੇ ਹਨ ਅਤੇ ਜਲਸੇ ਕਰਦੇ ਹਨ ਤਾਂ ਪਬਲਿਕ ਰੀਲੇਸ਼ਨਜ਼ ਵਾਲਿਆਂ ਦੀ ਲਾਰੀ ਲਾਊਡ ਸਪੀਕਰ ਲੈ ਕੇ ਪੁਜ ਜਾਂਦੀ ਹੈ ਅਤੇ ਪਰਚਾਰ ਹੁੰਦਾ ਹੈ ਇਸ ਤੇ ਕੋਈ ਪਾਬੰਦੀ ਨਹੀਂ ਹੈ। ਇਕ ਤਾਂ ਲਾਊਡ ਸਪੀਕਰ ਇਸਤੇਮਾਲ ਕਰਦੇ ਹਨ ਦੂਜੇ ਖਾਸ ਇਕ ਪੁਲੀਟੀਕਲ ਪਾਰਟੀ ਦਾ ਪਰਚਾਰ ਕੀਤਾ ਜਾਂਦਾ ਹੈ। ਕਹਿੰਦੇ ਹਨ ਇਹ ਤਾਂ ਸਰਕਾਰੀ ਜਲਸੇ ਦੀ announcement ਕੀਤੀ ਜਾ ਰਹੀ ਹੈ ਪਰ ਹੁੰਦਾ ਹੈ ਸਾਰਾ ਕੰਮ ਕਾਂਗਰਸ ਪਾਰਟੀ ਦਾ ਪਰ ਦੂਜੇ ਪਾਸੇ ਦੂਜੀ ਪੁਲੀਟੀਕਲ ਪਾਰਟੀਆਂ ਨੂੰ ਕਹਿੰਦੇ ਹਨ ਕਿ ਉਹ ਇਸ ਦਾ ਇਸਤੇਮਾਲ ਨਹੀਂ ਕਰ ਸਕਦੇ। ਕਿੰਨਾ ਬੜਾ ਭੇਦ ਭਾਵ ਰਖਿਆ ਜਾ ਰਿਹਾ ਹੈ। ਦੂਜੀਆਂ ਪਾਰਟੀਆਂ ਨੂੰ ਬਹੁਤ ਥੋੜਾ time ਜਲਸੇ ਲਈ ਦਿੱਤਾ ਜਾਂਦਾ ਹੈ। ਇਸ ਲਈ ਅਸੀਂ ਸਮਝਦੇ ਹਾਂ ਕਿ ਜਿਸ ਟਾਈਮ ਤੇ ਅਤੇ ਜਿਸ ਢੰਗ ਨਾਲ ਇਹ ਬਿਲ ਲਿਆਂਦਾ ਗਿਆ ਹੈ ਉਸ ਤੋਂ ਜਾਹਿਰ ਹੁੰਦਾ ਹੈ ਕਿ ਚੂੰਕਿ election ਨਜ਼ਦੀਕ ਆ ਰਹੇ ਹਨ ਇਸ ਲਈ ਮੁਖਾਲਿਫ ਪਾਰਟੀਆਂ ਲਈ ਮੁਸ਼ਕਲਾਤ ਪੈਦਾ ਕਰਨ ਦੇ ਯਤਨ ਕੀਤੇ ਜਾ ਰਹੇ ਹਨ। ਇਸ ਹਥਿਆਰ ਨੂੰ ਇਹ ਦੂਜਿਆਂ ਨੂੰ ਦਬਾਉਣ ਲਈ ਇਸਤੇਮਾਲ ਕਰਨਾ ਚਾਹੁੰਦੇ ਹਨ। ਅਸੀਂ ਇਸ ਚੀਜ਼ ਦੀ ਪੁਰ ਜ਼ੋਰ ਮੁਖਾਲਿਫਤ ਕਰਦੇ ਹਾਂ। ਪਾਰਟੀਆਂ ਸਭ ਇਕੋ ਜਿਹੀਆਂ ਹੁੰਦੀਆਂ ਹਨ ਅਤੇ ਸਭ ਨਾਲ ਇਕੋ ਜਿਹਾ ਸਲੂਕ ਹੋਣਾ ਚਾਹੀਦਾ ਹੈ। ਮੈਂ ਇਸ ਗੱਲ ਨਾਲ ਇਤਫਾਕ ਕਰਦਾ

ਹਾਂ ਕਿ ਲਾਊਡ ਸਪੀਕਰ ਵਜਣ ਨਾਲ ਲੋਕਾਂ ਨੂੰ ਤਕਲੀਫ ਹੁੰਦੀ ਹੈ ਪਰ ਮੈਂ ਪੁਛਦਾ ਹਾਂ ਕਿ ਸਿਨਮਿਆਂ ਵਾਲਿਆਂ ਅਤੇ ਦੂਜੀਆਂ ਜਗ੍ਹਾਂ ਜਿਥੇ ਇਨਾਂ ਸ਼ੋਰ ਅਤੇ ਢੋਲ ਢਮੱਕੇ ਵਜਦੇ ਹਨ ਅਤੇ ਸਾਰਾ ਸਾਰਾ ਦਿਨ ਲਾਊਡ ਸਪੀਕਰ ਵਜਦੇ ਰਹਿੰਦੇ ਹਨ ਉਨ੍ਹਾਂ ਤੇ ਕਿਉਂ ਪਾਬੰਦੀ ਨਹੀਂ ਲਾਈ ਜਾਂਦੀ ਅਤੇ ਉਨ੍ਹਾਂ ਨੂੰ ਕਿਉਂ ਖੁਲ੍ਹੀ ਛੁਟੀ ਦਿੱਤੀ ਹੋਈ ਹੈ । ਦੂਜੀ ਪੁਲੀਟੀਕਲ ਪਾਰਟੀਆਂ ਨੂੰ ਵੀ announcement ਕਰਨ ਦਾ ਉਨ੍ਹਾਂ ਹੀ ਹਕ ਹੈ ਜਿਨ੍ਹਾਂ ਕਿ ਕਾਂਗਰਸ ਵਾਲਿਆਂ ਨੂੰ ਹੈ । ਡੈਮੋਕਰੇਸੀ ਵਿਚ ਸਭ ਨੂੰ ਹਕ ਹੈ ਕਿ ਉਹ ਜਲਸੇ ਕਰਨ ਅਤੇ ਆਪਣੇ ਖਿਆਲਾਤ ਦਾ ਇਜ਼ਹਾਰ ਪਬਲਿਕ ਅਗੇ ਕਰਨ। ਪਬਲਿਕ ਰੀਲੇਸ਼ਨ ਦੀ ਲਾਰੀ ਲਾਊਡ ਸਪੀਕਰ ਲਾ ਕੇ ਕਾਂਗਰਸ ਪਾਰਟੀ ਦੇ ਜਲਸੇ ਦੀ announcement ਕਰਦੀ ਹੈ। ਦਸਣ ਨੂੰ ਤਾਂ ਉਹ ਸਰਕਾਰੀ ਜਲਸਾ ਬਣ ਜਾਂਦਾ ਹੈ ਪਰ ਦਰ ਅਸਲ ਕਾਂਗਰਸ ਦਾ ਪਰਾਪੇਗੰਡਾ ਹੁੰਦਾ ਹੈ । ਅਸੀਂ ਚਾਹੁੰਦੇ ਹਾਂ ਕਿ ਇਸ ਤਰ੍ਹਾਂ ਦੀ ਪਾਬੰਦੀ ਪਬਲਿਕ ਰੀਲੇਸ਼ਨ ਦੀ ਲਾਰੀ ਤੇ ਵੀ ਹੋਣੀ ਚਾਹੀਦੀ ਹੈ । ਹਰ ਇਕ ਪਾਰਟੀ ਨਾਲ ਇਕੋ ਜਿਹਾ ਸਲੂਕ ਹੋਣਾ ਚਾਹੀਦਾ ਹੈ ਅਤੇ ਇਹ ਭੇਦ ਭਾਵ ਖਤਮ ਕਰਨਾ ਚਾਹੀਦਾ ਹੈ ।

ਦੂਸਰੇ ਜਿਹੜੀ ਸਜ਼ਾ ਰਖੀ ਗਈ ਹੈ ਉਸ ਦੇ ਬਾਰੇ ਵੀ ਮੈਂ ਕੁਝ ਕਹਿਣਾ ਚਾਹੁੰਦਾ ਹਾਂ । ਮੈਂ ਸਮਝਦਾ ਹਾਂ ਕਿ ਛੇ ਮਹੀਨੇ ਦੀ ਕੈਦ ਅਤੇ ਇਕ ਹਜ਼ਾਰ ਰੁਪਿਆ ਜੁਰਮਾਨਾ ਬਹੁਤ ਜ਼ਿਆਦਾ ਸਜ਼ਾ ਹੈ । ਫੇਰ ਜਿਸ ਤਰ੍ਹਾਂ ਦੀ ਇਜਾਜ਼ਤ ਦਿੱਤੀ ਜਾਂਦੀ ਹੈ ਉਹ ਵੀ ਵੇਖਣ ਵਾਲੀ ਗੱਲ ਹੈ । ਇਹ ਸਭ ਕੁਝ ਕਰਨ ਕਰਾਨ ਦੀ ਗੱਲ ਡੀ. ਸੀ. ਦੇ ਹੱਥਾਂ ਵਿਚ ਹੈ । ਅਤੇ ਉਸ ਦੀ ਮਰਜ਼ੀ ਹੈ ਕਿ ਕਿਸੇ ਪਾਰਟੀ ਨੂੰ ਘੱਟ ਸਮਾ ਦੇ ਦੇਵੇ ਅਤੇ ਕਿਸੇ ਦੂਜੀ ਪਾਰਟੀ ਨੂੰ ਵਧ ਦੇਵੇ । ਮੁਖਾਲਿਫ ਪਾਰਟੀਆਂ ਨੂੰ ਅਜਿਹਾ ਟਾਈਮ ਦਿੱਤਾ ਜਾਂਦਾ ਹੈ ਜਿਹੜਾ ਉਨ੍ਹਾਂ ਨੂੰ suit ਨਾ ਕਰਦਾ ਹੋਵੇ । ਸਤ ਵਜੇ ਦਾ ਟਾਈਮ ਦਿੱਤਾ ਜਾਂਦਾ ਹੈ ਅਤੇ ਫੇਰ ਹੁਕਮ ਹੈ ਕਿ ਦਸ ਵਜੇ ਖਤਮ ਕਰ ਦਿਉ । ਦੂਜੀ ਤਰਫ ruling ਪਾਰਟੀ ਨੂੰ ਯਾਨੀ ਕਾਂਗਰਸ ਪਾਰਟੀ ਨੂੰ ਉਸ ਦੇ ਹਾਲਾਤ ਅਤੇ ਉਸਦੀ ਚਾਹ ਮੁਤਾਬਿਕ ਦਿੱਤਾ ਜਾਂਦਾ ਹੈ ।

ਤੀਜੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ cultural ਡਰਾਮੇ ਕੀਤੇ ਜਾਂਦੇ ਹਨ ਅਤੇ ਅਜਿਹੀਆਂ ਚੀਜ਼ਾਂ ਘੰਟੇ ਦੋ ਘੰਟੇ ਵਿਚ ਨਹੀਂ ਹੋ ਸਕਦੀਆਂ ਪਰ ਹੁਣ ਦਸ ਵਜੇ ਤਕ ਦੀ ਪਾਬੰਦੀ ਲਗ ਰਹੀ ਹੈ । ਮੈਂ ਜਾਣਨਾ ਚਾਹੁੰਦਾ ਹਾਂ ਕਿ ਜਦੋਂ ਸਿਨਮੇ ਬਾਰਾਂ ਵਜੇ ਤਕ ਚਲ ਸਕਦੇ ਹਨ ਅਤੇ ਇਨ੍ਹਾਂ ਦੇ ਜਲਸੇ ਵੀ ਬਾਰਾਂ ਵਜੇ ਤਕ ਚਲ ਸਕਦੇ ਹਨ ਤਾਂ ਫਿਰ ਇਸ ਉਤੇ ਕਿਉਂ ਪਾਬੰਦੀ ਹੈ । ਇਸ ਕਿਸਮ ਦੀ ਜਿਹੜੀ ਪਾਬੰਦੀ ਰਖੀ ਗਈ ਹੈ ਮੈਂ ਸਮਝਦਾ ਹਾਂ ਕਿ ਇਹ ਲੋਕਾਂ ਦੀਆਂ ਤਕਲੀਫਾਂ ਨੂੰ ਸਾਹਮਣੇ ਰਖ ਕੇ ਨਹੀਂ ਰਖੀ ਗਈ ਬਲਕਿ ਇਸ ਦੇ ਵਿਚ ਪੁਲੀਟੀਕਲ ਮਕਸਦ ਜ਼ਿਆਦਾ ਛੁਪਿਆ ਹੋਇਆ ਹੈ । ਇਸ ਦੀ ਰਾਹੀਂ ਪੁਲੀਟੀਕਲ ਮੁਖਾਲਿਫਾਂ ਨੂੰ ਸਜ਼ਾ ਦੇਣ ਅਤੇ ਦਬਾਉਣ ਦਾ ਰਸਤਾ ਕਢਿਆ ਗਿਆ ਹੈ । ਸਜ਼ਾ ਦੇਣ ਦੇ ਪਹਿਲਾਂ ਵੀ ਕਾਫੀ ਕਾਨੂੰਨ ਮੌਜੂਦ ਹਨ ਅਤੇ ਉਨ੍ਹਾਂ ਦੀ ਰਾਹੀਂ ਪੁਲੀਸ ਵਾਲਿਆਂ ਨੂੰ ਕਾਫੀ ਮਦਾਖਲਤ ਕਰਨ ਦਾ ਮੌਕਾ ਦਿੱਤਾ ਜਾਂਦਾ ਹੈ ਅਤੇ ਹੁਣ ਫਿਰ ਸਜ਼ਾ ਦੇ ਪਹਾੜ ਖੜੇ ਕੀਤੇ ਜਾ ਰਹੇ ਹਨ । ਇਸ ਦੇ ਨਾਲ ਡੈਮੋਕਰੇਸੀ ਨੂੰ ਤਕਵੀਅਤ ਨਹੀਂ ਮਿਲ ਰਹੀ ਬਲਕਿ ਇਹ ਕਮਜ਼ੋਰ ਹੁੰਦੀ ਜਾ ਰਹੀ ਹੈ। ਪੁਲੀਟੀਕਲ ਪਾਰਟੀ ਖਾਹ ਕੋਈ ਵੀ ਹੋਵੇ ਹਰ ਇਕ ਨੂੰ ਇਕ ਜੈਸਾ ਹਕ ਮਿਲਣਾ ਚਾਹੀਦਾ ਹੈ । ਅਸੀਂ ਸਮਝਦੇ ਹਾਂ ਕਿ ਇਹ ਜਿਹੜਾ ਬਿਲ ਲਿਆਂਦਾ ਗਿਆ ਹੈ ਇਸ ਦੇ ਵਿਚ ਲੋਕਾਂ ਦੇ ਮਫਾਦ ਦੀ ਕੋਈ ਗੱਲ ਨਹੀਂ ਬਲਕਿ ਪੁਲੀਟੀਕਲ ਮਕਸਦ ਛਿਪਿਆ ਹੋਇਆ ਹੈ ।

**ਮੁਖ ਮੰਤ੍ਰੀ :** ਸਪੀਕਰ ਸਾਹਿਬ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੈਂਬਰ ਸਾਹਿਬ ਨੂੰ relevant ਹੋਣ ਦੀ ਤਕਲੀਫ ਕਰਨੀ ਚਾਹੀਦੀ ਹੈ । ਜਿਹੜੀਆਂ ਗੱਲਾਂ ਉਹ ਕਰ ਰਹੇ ਹਨ ਉਨ੍ਹਾਂ ਦਾ ਇਸ ਬਿਲ ਨਾਲ ਕੋਈ ਤਅਲੁਕ ਨਹੀਂ । ਉਹ ਚਾਰ ਸਾਲ ਤੋਂ ਮੈਂਬਰ ਚਲੇ ਆ ਰਹੇ ਹਨ ਅਤੇ ਉਨ੍ਹਾਂ ਨੂੰ relevant ਗੱਲ ਕਰਨੀ ਚਾਹੀਦੀ ਹੈ। ਇਸ ਬਿਲ ਵਿਚ ਮੈਨੂੰ ਦਸੋ ਕਿਹੜਾ ਅਜਿਹਾ provision ਹੈ ਜਿਸ ਦੀ ਰਾਹੀਂ ਕਿਸੇ ਖਾਸ ਪਾਰਟੀ ਨਾਲ ਭੇਦ ਭਾਵ ਕੀਤਾ ਜਾ ਰਿਹਾ ਹੈ । ਜਿਹੜੀ ਕੋਈ relevant ਗੱਲ ਹੋਵੇ ਉਹ ਹੀ ਕਰਨੀ ਚਾਹੀਦੀ ਹੈ । ਖਾਹ ਮਖਾਹ ਇਧਰ ਉਧਰ ਦੀਆਂ ਗੱਲਾਂ ਮਾਰਨ ਦਾ ਕੀ ਫਾਇਦਾ ? ਕੋਈ ਕੰਮ ਦੀ ਗੱਲ ਕਰੋ ।

**ਸ਼੍ਰੀ ਵਧਾਵਾ ਰਾਮ** (ਫ਼ਾਜ਼ਿਲਕਾ) : ਪਰਧਾਨ ਜੀ, ਮੈਂ ਇਸ ਬਿਲ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਪਰ ਮੈਨੂੰ ਇਹ ਪਤਾ ਨਹੀਂ ਲਗਾ ਕਿ ਸ਼ੋਰ ਪਾਣ ਵਾਲਾ ਆਲਾ ਕਿਹੜਾ ਹੈ । ਇਸ ਬਿਲ ਦੇ ਵਿਚ ਇਸ ਬਾਰੇ ਕੁੱਝ ਨਹੀਂ ਦਸਿਆ ਗਿਆ । ਇਹ ਢੋਲ ਢਮੱਕੇ ਵਾਲੀ ਕਿਹੜੀ ਚੀਜ਼ ਹੈ ਜਿਸ ਨੂੰ ਇਨ੍ਹਾਂ ਨੇ ਸ਼ੋਰ ਪਾਣ ਵਾਲਾ ਆਲਾ ਕਰਾਰ ਦਿੱਤਾ ਹੈ ।

**ਸ਼੍ਰੀ ਸਪੀਕਰ :** ਇਹ ਜਿਹੜਾ ਮਾਈਕਰੋਫੂਨ ਤੁਹਾਡੇ ਸਾਹਮਣੇ ਪਿਆ ਹੈ ਉਹ ਹੀ ਸ਼ੋਰ ਪਾਣ ਵਾਲਾ ਆਲਾ ਹੈ। (This microphone which is in front of you is a noise producing instrument.)

**ਸ਼੍ਰੀ ਵਧਾਵਾ ਰਾਮ :** ਜੇਕਰ ਇਹ ਚੀਜ਼ ਸ਼ੋਰ ਪਾਣ ਵਾਲੀ ਹੈ ਅਤੇ ਤੁਸੀਂ ਇਸ ਦੀ ਇਜਾਜ਼ਤ ਨਾਂ ਦਿਉ ਤਾਂ ਮੈਂ ਇਸ ਤੋਂ ਬਗ਼ੈਰ ਵੀ ਗੁਜ਼ਾਰਾ ਕਰ ਸਕਦਾ ਹਾਂ । ਤੁਸੀਂ ਬੇਸ਼ਕ ਇਸ ਨੂੰ ਬੰਦ ਕਰਾ ਦਿਉ । ਮੈਂ ਜਨਾਬ ਅਰਜ਼ ਕਰ ਰਿਹਾ ਸੀ ਕਿ ਇਨ੍ਹਾਂ ਨੂੰ ਇਸ ਸ਼ੋਰ ਪਾਣ ਵਾਲੀ ਚੀਜ਼ ਦੀ ਚੰਗੀ ਤਰ੍ਹਾਂ ਤਫ਼ਸੀਲ ਦੇਣੀ ਚਾਹੀਦੀ ਸੀ । ਫੇਰ ਸਪੀਕਰ ਸਾਹਿਬ ਜਿਹੜੇ ਵਡੀਆਂ ਵਡੀਆਂ ਸਿਗਰਟ ਬੀੜੀਆਂ ਦੀਆਂ ਫਰਮਾਂ ਵਾਲਿਆਂ ਦੀ ਬੀੜੀਆਂ ਦਾ ਪਰਚਾਰ ਕਰਨ ਵਾਲੇ ਫਿਰਦੇ ਹਨ ਛੇ ਸਤ ਢੋਲ ਅਤੇ ਹੋਰ ਕਈ ਵਾਜੇ ਗਾਜੇ ਲੈ ਕੇ ਪੰਜਾਂ੨ ਅਤੇ ਸਤਾਂ ੨ ਦੀਆਂ ਟੋਲੀਆਂ ਬਣਾ ਕੇ ਗਾਂਉਂਦੇ ਫਿਰਦੇ ਹਨ ਅਤੇ ਚੋਖਾ ਸ਼ੋਰ ਪਾਂਉਂਦੇ ਹਨ ਉਨ੍ਹਾਂ ਨੂੰ ਕੋਈ ਨਹੀਂ ਰੋਕਦਾ । ਕੋਈ ਸੁਰੈਈਆ ਬੀੜੀ ਅਤੇ ਕੋਈ ਪਾਨ ਬੀੜੀ ਵਾਲੇ ਸਾਰਾ ਦਿਨ ਜਦੋਂ ਤਕ ਥਕ ਨਹੀਂ ਜਾਂਦੇ ਭਾਵੇਂ ਦਿਨ ਹੋਵੇ ਭਾਵੇਂ ਰਾਤ ਬਾਜ਼ਾਰਾਂ ਵਿਚ ਲੋਕਾਂ ਨੂੰ ਕਠੇ ਕਰ ਲੈਂਦੇ ਹਨ, ਨਾਚ ਗਾਣੇ ਕਰਦੇ ਹਨ ਅਤੇ ਸ਼ੋਰ ਪਾਂਉਂਦੇ ਫਿਰਦੇ ਹਨ । ਇਕ ਪਾਸੇ ਤਾਂ ਉਹ ਸ਼ੋਰ ਪਾਕੇ ਅਮਨ ਨੂੰ ਖਰਾਬ ਕਰਦੇ ਹਨ ਅਤੇ ਦੂਜੇ ਪਾਸੇ ਬੁਰੀਆਂ ਅਤੇ ਨਸ਼ੇ ਵਾਲੀਆਂ ਚੀਜ਼ਾਂ ਦਾ ਪਰਚਾਰ ਕਰਦੇ ਹਨ ਪਰ ਇਨ੍ਹਾਂ ਉਤੇ ਕੋਈ ਪਾਬੰਦੀ ਨਹੀਂ । ਦੂਜੀ ਗੱਲ ਇਹ ਹੈ ਕਿ area ਵੀ ਗਵਰਨਮੈਂਟ ਖੁਦ ਮੁਕਰੱਰ ਕਰੇਗੀ । ਇਸ ਦਾ ਮਤਲਬ ਇਹ ਹੈ ਕਿ ਜਿਥੇ ਵੇਖਿਆ ਕਿ ਕਿਸੇ ਪਾਰਟੀ ਦਾ ਜਲਸਾ ਹੋ ਰਿਹਾ ਹੈ ਉਥੇ ਕਹਿ ਦੇਣਗੇ ਕਿ ........

**अध्यक्ष महोदय** : यह सब कहां लिखा है (Where is all this written?)

**ਸ਼੍ਰੀ ਵਧਾਵਾ ਰਾਮ :** ਇਸ ਬਿਲ ਦੇ ਵਿਚ ਹੀ ਲਿਖਿਆ ਹੋਇਆ ਹੈ ਮੈਂ ਇਸੇ ਤਰ੍ਹਾਂ ਨਹੀਂ ਆ ਗਿਆ ਚੰਗੀ ਤਰ੍ਹਾਂ ਪੜ੍ਹ ਕੇ ਆਇਆ ਹਾਂ । ਇਸ ਵਿਚ ਲਿਖਿਆ ਹੋਇਆ ਹੈ ਕਿ—

"Instrument" means a loud speaker, an amplifier and such other apparatus for the play of sounds as may be declared to be an instrument under this Act by the State Government.

**अध्यक्ष महोदय :** Areas का ज़िक्र कहां किया गया है ?

[Where is the mention about areas ?]

**ਸ੍ਰੀ ਵਧਾਵਾ ਰਾਮ** : ਪ੍ਰਧਾਨ ਜੀ, areas ਦੇ ਸੰਬੰਧ ਵਿਚ ਕਲਾਜ਼ 1 ਵਿਚ ਜ਼ਿਕਰ ਕੀਤਾ ਗਿਆ ਹੈ । ਇਸ ਵਿਚ ਲਿਖਿਆ ਹੈ ਕਿ—

> "It shall come into force in such areas and on such dates as the State Government may, by notification in the official Gazette, direct."

ਪ੍ਰਧਾਨ ਜੀ ਇਹ ਸਾਡੀ ਜੁਰਅਤ ਨਹੀਂ ਕਿ ਅਸੀਂ ਇਸ ਬਿਲ ਤੇ irrelevant ਬੋਲੀਏ । ਇਹ ਜੁਰਅਤ ਕੇਵਲ ਉਨ੍ਹਾਂ ਮੈਂਬਰਾਂ ਦੀ ਹੈ ਜਿਹੜੇ Treasury Benches ਤੇ ਬੈਠੇ ਹੋਏ ਹਨ । ਮੈਂ ਇਹ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਸਾਰੀ ਪਬਲਿਕ ਚਾਹੁੰਦੀ ਹੈ ਕਿ ਖਾਹ ਮਖਾਹ ਕੋਈ ਰੌਲਾ ਨਾਂ ਪਾਵੇ । ਪਰ ਮੈਂ ਪੁਛਦਾ ਹਾਂ ਕਿ ਇਹ ਸਰਕਾਰ ਕਿਥੇ ਸੀ ਜਦੋਂ ਪਿੰਡਾਂ ਵਿਚ ਸ਼ਾਮ ਤੋਂ ਲੈਕੇ ਸਵੇਰੇ ਤਕ ਗੰਦੇ ਰਿਕਾਰਡ "ਆ ਜਾ ਬਲੋ ਬੋਹੜ ਦੇ" ਵਜਦੇ ਰਹਿੰਦੇ ਸਨ । ਹੁਣ ਸਰਕਾਰ ਇਹ ਕਹਿਣ ਲਗ ਪਈ ਹੈ ਕਿ ਲਾਊਡ ਸਪੀਕਰ ਵਜਾਣ ਤੇ ਸਜ਼ਾਵਾਂ ਦਿੱਤੀਆਂ ਜਾਣ ਗੀਆਂ । ਮੈਂ ਹੈਰਾਨ ਹਾਂ ਕਿ ਸਰਕਾਰ ਦਾ Publicity Department ਕੀ ਕਰਦਾ ਹੈ । ਇਹ ਉਸ ਦਾ ਫਰਜ਼ ਹੈ ਕਿ ਲੋਕਾਂ ਨੂੰ ਸਮਝਾਏ ਕਿ loud speakers ਦਵਾਰਾ ਪਬਲਿਕ ਦੇ ਆਰਾਮ ਵਿਚ ਖਲਲ ਨਾ ਪਾਇਆ ਜਾਏ । ਇਸ ਵਿਚ ਕੋਈ ਸ਼ਕ ਨਹੀਂ ਕਿ ਅੰਗਰੇਜ਼ ਸਾਨੂੰ ਡੰਡੇ ਨਾਲ ਧਿੱਕੀ ਫਿਰਦੇ ਸਨ ਪਰ ਅੱਜ ਸਾਡੀ ਆਪਣੀ ਸਰਕਾਰ ਇਸ ਸੰਬੰਧ ਵਿਚ ਲੋਕਾਂ ਨੂੰ ਸਜ਼ਾਵਾਂ ਦੇਣ ਤੇ ਉਤਰ ਆਈ ਹੈ । ਇਹ ਕਾਰਵਾਈ ਬੱਚਿਆਂ ਤੇ ਬੁਢਿਆਂ ਦੀ ਸੇਹਤ ਦੀ ਭਲਾਈ ਲਈ ਨਹੀਂ ਕੀਤੀ ਜਾ ਰਹੀ, ਇਹ ਬਿਲ ਲਿਆਉਣ ਦਾ ਇਕ ਖਾਸ ਸਿਆਸੀ ਮਕਸਦ ਹੈ ਤੇ ਸਰਕਾਰ ਨੂੰ ਇਨ੍ਹਾਂ ਇਖਤਿਆਰਾਂ ਨੂੰ ਆਪਣੇ ਮਕਸਦ ਲਈ ਵਰਤਣਾ ਹੈ । ਇਸ ਤਰ੍ਹਾਂ ਦੀਆਂ ਰਵਾਇਤਾਂ ਸਰਕਾਰ ਨੇ ਬੜੇ ਚਿਰ ਤੋਂ ਕਾਇਮ ਕੀਤੀਆਂ ਹੋਇਆਂ ਹਨ ।

(*At this stage Mr. Speaker rang the bell indicating that the hon. Member should resume his seat.*)

**पंडित श्री राम शर्मा** (सोनीपत) : स्पीकर साहिब, यह बिल जो इस वक्त हाऊस में पेश है इस में पांच सैक्शन्ज़ हैं । Definition में यह प्रबन्ध किया गया है कि loud speaker, amplifier या कोई और apparatus हो जिस से आवाज़ बढ़ा कर निकाली जाये या निकले तो इस के मुतअल्लिक गवर्नमेंट declare करेगी कि यह कौनसा instrument है । मेरे ख्याल में बेहतर होता कि गवर्नमेंट ऐसे अख्तियारात अपने पास न लेती । इस बिल की क्लाज़ 2 में लिखा हुआ है कि—

> **"Instrument" means a loud-speaker, an amplifier and such other apparatus for the play of sounds as may be declared to be an instrument under this Act by the State Government.**

आम तौर पर Loud-speakers और amplifiers ही इस काम आते हैं लेकिन अगर गवर्नमेंट के ख्याल में इसके अलावा कोई और मशीन भी इस काम में आ सकती है और इस का ज़िक्र भी इस क्लाज़ में कर दिया जाता तो बेहतर होता । अपनी मर्ज़ी पर छोड़ देना कि और भी apparatus हो सकते हैं ज़्यादा अच्छा मालूम नहीं देता ।

[ पंडित श्री राम शर्मा ]

दूसरी बात यह है कि दिन के वक्त पाबन्दी इस बात की लगाई जायेगी कि जहां कहीं भी loud-speaker इस्तेमाल हो और अगर वह किसी खास हद से ज़्यादा आवाज़ निकाले तो उस के लिये जिला के अफसरान से इजाज़त लेनी पड़ेगी। रात के दस बजे से लेकर सुबह के छः बजे तक loud-speakers काम में नहीं लाए जा सकते जब तक कि इस गर्ज़ के लिये पहले मंजूरी हासिल न की गई हो। आखिर में इस हुक्म की खिलाफ वर्ज़ी करने वालों के लिये बिल में छः महीने कैद या एक हज़ार रुपया जुर्माना तक की सज़ा का प्रबन्ध किया गया है। इस सिलसिले में मैं यह अर्ज़ कर देना चाहता हूं कि वैसे तो इस बिल को पास करने की कोई खास ज़रूरत भी नहीं थी क्योंकि जो अख्तियारात इस बिल को पास कर के लिये जा रहे हैं वे पहले ही ज़िला के डिप्टी कमिश्नरों को दफा 144 ज़ाबता फौजदारी के तहत हासिल है लेकिन खैर अगर इन की ज़रूरत है भी तो कोई हर्ज वाली बात नहीं।

इस सिलसिले में मैं दो तीन बातें गवर्नमैण्ट के गोश गुज़ार करनी ज़रूरी समझता हूं। आजकल जिस तरह से पाबन्दियां लग रही हैं मेरे ख्याल में यही हालत इस बिल के पास करने के बाद रहेगी। हमारी स्टेट में मज़हब या फिर्के का कोई लिहाज़ नहीं। यह एक secular State है। हम देखते हैं कि धार्मिक functions में ऐसी चीजों की आम तौर पर इजाज़त है और रहेगी। गुरद्वारों में, शब्द कीरतन और मन्दिरों में आरतियां बाकायदा तौर पर होती हैं। अगर secular State में जलसों वगैरह के इन्तज़ाम में कोई पाबन्दी आयद कर दी जाये तो इस तरह से civil liberties में एक तरह से मदाखलत हो जाती है। मैं तजरुबे की बिना पर कह सकता हूं कि यह डिप्टी कमिश्नरों की मर्जी पर हो जाता है कि जहां चाहें जलसा करने की इजाजत दें या न दें। जहां गवर्नमेंट की नीयत नहीं होती वहां बाज़ अफसर अपने आप को more loyal than the king himself समझते हैं और दूसरी पार्टियों के जलसों पर पाबन्दी लगा कर खुशी महसूस करते हैं। इस लिये मैं समझता हूं कि इस बिल के पास हो जाने पर गवर्नमेंट को इन बातों की तरफ खास ध्यान देना चाहिये। इस secular State में जहां मज़हब के आधार पर नहीं बल्कि political तरीके से काम चलता है वहां इस बिल के पास हो जाने पर ऐसे काम नहीं होने चाहियें जो secularism की spirit के कतई reverse हों। मन्दिरों में बारह बजे रात तक घड़याल बजते रहते हैं लेकिन जो पार्टी political जलसा करना चाहे खाह वह कांग्रेस पार्टी ही क्यों न हो तो उसे loud-speaker के इस्तेमाल की इजाज़त लेनी पड़ेगी। इस लिये मैं अर्ज़ करूंगा कि गवर्नमेंट को इस बात का खास तौर पर ख्याल रखना चाहिये कि इस बिल में जो प्रबन्ध किया जा रहा है वह उसी हद तक रहे जितनी कि उस की मनशा है। सच बात तो यह है कि मैं तजरुबे की बिना पर कह सकता हूं कि अंग्रेज के राज्य में political parties को अपने जलसों में loud speaker का इस्तेमाल करने की ज़्यादा आज़ादी थी। लेकिन अब जब कि हमारा अपना राज्य हो गया है तो दूसरी पार्टियों पर loud speakers के इस्तेमाल पर पाबन्दी तो दर किनार कांग्रेस पर भी ऐसी पाबन्दी लगाई जा रही है। यह कह दिया जाता है कि loud-speakers का इस्तेमाल न करो।

इसके बरअक्स हम हर रोज़ देखते हैं कि बाज़ारों और गलियों में शोरोगुल मचा रहता है—कहीं कारखानों की चिमनियों की आवाज़, कहीं आटे की मशीन की खट खट की आवाज़ सुनाई देती है लेकिन जब political जलसा करने के लिये loud-speaker को इस्तेमाल की इजाज़त तलब की जाये तो उससे साफ इनकार कर दिया जाता है। हाल ही का वाक्या है कि गुड़गांव के डिप्टी कमिश्नर ने जल्से करने के सिलसिले में loud-speaker के इस्तेमाल की मनाही कर दी और कहा कि अगर loud-speaker के ज़रिये जलसे का एलान करोगे तो बच्चों और बूढ़ों की सेहत पर बुरा असर पड़ेगा और मरीज़ लोग सो नहीं सकेंगे। गवर्नमैंट को चाहिये कि ऐसी ग़लत बातों की तरफ अपनी तवज्जुह दे क्योंकि ऐसी कारवाइयों की ज़िम्मेदारी तो आखिर गवर्नमैंट पर आ जाती है। मैं समझता हूं कि गुड़गांव और हिसार में loud-speakers के ज़रिये जल्सों का एलान करने से न तो बूढ़ों की सेहत पर कोई असर पड़ता है और न ही मरीज़ों को कोई बेचैनी पैदा होती है। और फिर इससे भी दस गुना ज़्यादा शोर बाज़ारों में बराबर मचता रहता है। लेकिन पुलिटीकल कामों के ऊपर अफसरों को यह एक हैंडल दिया हुआ है जिस से वह मदाखलत कर सकते हैं। ए. डी. ऐम. या डिप्टी कमिश्नर को बाज़ औकात फ़ुरसत नहीं होती कि वह इजाज़त दे सकें। जो मदाखलत पुलिटीकल कामों की liberty में आज हो रही है वह, मैं समझता हूं कि अंग्रेज़ के राज में भी नहीं होती थी। यह चीज़ नहीं होनी चाहिये। इस बात का ख्याल हमारे लीडर को और हमारी गवर्नमैंट को रखना चाहिये कि चाहे मौजूदा 144 दफा हो और चाहे यह बिल हो जो हम पास कर रहे हैं, इन को सही स्पिरिट में चलाना चाहिये। किसी पुलिटीकल पार्टी को या आदमी को यह इजाज़त नहीं होनी चाहिये कि वह इस बिल को misuse कर सकें।

3 p.m.

**ਮੁਖ ਮੰਤ੍ਰੀ** (ਸਰਦਾਰ ਪ੍ਰਤਾਪ ਸਿੰਘ ਕੈਰੋਂ) : ਸਪੀਕਰ ਸਾਹਿਬ, ਗੁਸਤਾਖੀ ਨਾ ਸਮਝੀ ਜਾਏ ਜੇਕਰ ਮੈਂ ਧੂਤ ਸਾਹਿਬ ਜਾਂ ਸ਼੍ਰੀ ਵਧਾਵਾ ਰਾਮ ਦੀਆਂ ਸਪੀਚਾਂ ਦਾ ਜਵਾਬ ਨਾ ਦਿਆਂ ਕਿਉਂਕਿ ਉਨ੍ਹਾਂ ਨੇ ਕੋਈ ਅਜਿਹੀ ਗਲ ਨਹੀਂ ਕਹੀ ਜਿਸ ਵਲ ਇਸ ਚੰਗੇ ਹਾਉਸ ਦਾ ਧਿਆਨ ਦਵਾਇਆ ਜਾਵੇ। ਉਹ ਜਦੋਂ ਗਲ ਕਰਦੇ ਹਨ ਬਸ ਐਸਾ ਵਿਖਿਆਨ ਕਰਦੇ ਹਨ ਜਿਸ ਦਾ ਨਾ ਸਿਰ ਨਾ ਪੈਰ ਹੁੰਦਾ ਹੈ। ਜਿੱਥੋਂ ਤਕ ਪੰਡਿਤ ਸ਼੍ਰੀ ਰਾਮ ਦਾ ਸੰਬੰਧ ਹੈ ਉਨ੍ਹਾਂ ਨੇ ਬੜੇ ਤਹੱਮਲ ਨਾਲ ਕੁਝ ਗਲਾਂ ਪੇਸ਼ ਕੀਤੀਆਂ ਹਨ।

**ਸਰਦਾਰ ਚੰਨਣ ਸਿੰਘ ਧੂਤ** : ਹੁਣ ਹੀ ਇਹ ਕਹਿਣ ਲੱਗੇ ਹੋ।

**ਮੁਖ ਮੰਤ੍ਰੀ** ਉਨ੍ਹਾਂ ਨੇ ਕਿਹਾ ਹੈ ਕਿ ਅੰਗ੍ਰੇਜ਼ ਦੇ ਵਕਤ ਵਿਚ ਵਧੇਰੀ ਖੁਲ੍ਹ ਸੀ। ਅੰਗਰੇਜ਼ ਦੇ ਵਕਤ ਵਿਚ ਤਾਂ ਲਾਉਡ ਸਪੀਕਰ ਦਾ ਰਵਾਜ ਹੀ ਘਟ ਚਲਿਆ ਸੀ। ਪਰ ਹੁਣ ਦਿਨੋਂ ਦਿਨ ਅਸੀਂ ਇਸ ਰਵਾਜ ਨੂੰ ਵਧੇਰਾ ਅਪਣਾਉਂਦੇ ਜਾਂਦੇ ਹਾਂ। ਹੁਣ ਤਾਂ ਅਸੀਂ ਰੇਡੀਓ ਤੇ ਐਂਪਲੀਫਾਇਰ ਲਾ ਕੇ ਨਾਲ ਵਾਲਿਆਂ ਨੂੰ ਸੁਣਾਉਂਦੇ ਹਾਂ ਚਾਹੇ ਉਹ ਸੁਨਣਾ ਨਾ ਚਾਹੁਣ। ਫੇਰ ਲਾਉਡ ਸਪੀਕਰ ਨਾਲ ਜਟੀਅਲ ਤੋਂ ਜਟੀਅਲ ਬੋਲੀਆਂ ਅਤੇ ਗਾਣੇ ਬਦੋ ਬਦੀ ਲੋਕਾਂ ਨੂੰ ਸੁਣਾਏ ਜਾਂਦੇ ਹਨ। ਮੇਰੀ ਅਰਜ਼ ਇਹ ਹੈ ਕਿ ਇਹ ਰਵਾਜ ਵਧ ਰਿਹਾ ਹੈ। ਮੈਂ ਪੰਡਿਤ ਜੀ ਦੇ ਨਾਲ ਜੇ ਰੋਹਤਕ ਵਰਗੇ ਸ਼ਹਿਰ ਵਿਚੋਂ

[ ਮੁਖ ਮੰਤ੍ਰੀ ]

ਲੰਘ ਰਿਹਾ ਹੋਵਾਂ ਅਤੇ ਦੁਕਾਨਾਂ ਵਿਚ ਲਾਊਡ ਸਪੀਕਰਾਂ ਦਾ ਸ਼ੋਰ ਪੈ ਰਿਹਾ ਹੋਵੇ ਤਾਂ ਸਾਨੂੰ ਉੱਚੀ ਉੱਚੀ ਗਲ ਕਰਨੀ ਪਵੇਗੀ ਅਤੇ ਪੰਡਿਤ ਜੀ ਕੰਨ ਤੇ ਹੱਥ ਰੱਖਣਗੇ। ਐਸੇ ਮੌਕੇ ਤੇ ਉਹ ਕਹਿਣਗੇ ਕਿ ਇਸ noise ਨੂੰ ਕਿਉਂ ਨਾ ਹਟਾਇਆ ਜਾਏ।

ਇਸ ਤੋਂ ਇਲਾਵਾ ਇਹ ਚੀਜ਼ ਕੇਵਲ ਦਸ ਬਜੇ ਸ਼ਾਮ ਤੋਂ ਲੈਕੇ 6 ਬਜ਼ੇ ਸਵੇਰ ਤਕ ਲਾਗੂ ਹੋਵੇਗੀ। ਉਸ ਵੇਲੇ ਨਾਂ ਢੋਲ ਢਮਾਕੇ ਵਜਦੇ ਹਨ ਜਿਹੜੇ ਸ੍ਰੀ ਵਧਾਵਾ ਰਾਮ ਦੇ ਸਿਰ ਵਿਚ ਖੜਕਦੇ ਹਨ ਨਾ ਕੋਈ ਖੜਤਾਲਾਂ ਵੱਜਦੀਆਂ ਹਨ ਜਿਨ੍ਹਾਂ ਦਾ ਦੂਤ ਸਾਹਿਬ ਨੇ ਜ਼ਿਕਰ ਕੀਤਾ ਹੈ। ਮੇਰੀ ਅਰਜ਼ ਇਹ ਹੈ ਕਿ ਇਹ ਸਾਰਾ sound ਰੋਕਣ ਵਾਲਾ ਸਿਲਸਿਲਾ 10 ਬਜੇ ਤੇ 6 ਬਜੇ ਦੇ ਦਰਮਿਆਨ ਹੈ। ਇਸ ਸਮੇ ਵਿਚ ਗੁਰਦੁਆਰਿਆਂ ਅਤੇ ਮੰਦਰਾਂ ਵਾਲਿਆਂ ਨੂੰ ਵੀ ਸੋਚਣਾ ਚਾਹੀਦਾ ਹੈ ਕਿ ਨਾਲ ਵਾਲੇ ਘਰਾਂ ਵਾਲਿਆਂ ਨੂੰ ਖਾਮਖਾਹ ਤਕਲੀਫ ਨਾ ਹੋਵੇ ਅਤੇ ਉਹ ਸੌਂ ਸਕਣ। ਇਹ ਨਹੀਂ ਹੋਣਾ ਚਾਹੀਦਾ ਕਿ ਇਕ ਆਦਮੀ ਕਿਸੇ ਸੰਤ ਨੂੰ ਬੁਲਾਕੇ ਰਾਤ ਵੇਲੇ ਸਾਰੇ ਸ਼ਹਿਰ ਨੂੰ ਜਗਾਈ ਰੱਖੇ। ਇਸ ਨਾਲ ਤੁਹਾਡੀ ਨੀਂਦ ਖਰਾਬ ਹੁੰਦੀ ਹੈ। ਤੁਸੀਂ ਬੰਬਈ ਚਲੇ ਜਾਉ ਤਾਂ ਤੁਸੀਂ ਵੇਖੋਗੇ ਕਿ ਇਕ ਖਾਸਾ area ਹੈ ਜਿਥੇ ਮੋਟਰ ਦਾ ਹੌਰਨ ਵਜਾਉਣ ਦੀ ਇਜਾਜ਼ਤ ਨਹੀਂ।

**ਸ੍ਰੀ ਵਧਾਵਾ ਰਾਮ :** ਫੇਰ ਉਥੇ ਹੀ ਚਲੇ ਜਾਉ।

**ਮੁਖ ਮੰਤ੍ਰੀ :** ਮੈਂ ਓਥੇ ਵੀ ਰਹਾਂ ਪਰ ਅਖੋਤੀ ਪਿੰਡ ਦੇ ਮੁੰਡੇ ਦੀ ਤਰ੍ਹਾਂ ਤੇਰਾ ਐਥੇ ਕਦੇ ਦਾਅ ਨਹੀਂ ਲਗਣਾ। (ਹਾਸਾ) ਮੇਰੀ ਅਰਜ਼ ਇਹ ਹੈ ਕਿ ਦੂਤ ਸਾਹਿਬ ਢੰਗ ਢੰਗ ਨਾਲ ਇਹ ਕਹਿੰਦੇ ਹਨ ਕਿ ਧਰਮ ਵਾਲਿਆਂ ਨੂੰ ਵੀ ਇਜਾਜ਼ਤ ਨਾ ਦਿਉ ਇਹ ਗਲ ਖੁੱਲ ਕੇ ਕਿਉਂ ਨਹੀਂ ਕਹਿੰਦੇ। ਮੇਰੀ ਅਰਜ਼ ਇਹ ਹੈ ਕਿ ਜੇ ਇਹ ਦੋਸਤ ਜਲਸਿਆਂ ਨੂੰ ਦਸ ਬਜੇ ਤੋਂ ਵਧੇਰੇ ਲੈ ਜਾਣ ਲਈ ਕਹਿਣਗੇ ਤਾਂ ਇਨ੍ਹਾਂ ਨੂੰ ਇਜਾਜ਼ਤ ਦੇ ਦਿਆਂਗੇ।

ਮੇਰੀ ਅਰਜ਼ ਇਹ ਹੈ ਕਿ ਦੂਤ ਸਾਹਿਬ ਨੂੰ ਅਤੇ ਵਧਾਵਾ ਰਾਮ ਨੂੰ ਉਹ ਗਲ ਕਹਿਣੀ ਚਾਹੀਦੀ ਹੈ ਜਿਹੜੀ ਬਿਲ ਵਿਚ ਹੋਵੇ। ਚਾਹੇ ਗਲ ਕੁਝ ਹੋਵੇ ਇਹ ਫਾਜ਼ਲਕਾ ਅਤੇ ਸਰਹਾਲੀ ਦਾ ਜ਼ਿਕਰ ਛੇੜ ਲੈਂਦੇ ਹਨ। ਇਹ ਬਿਲ ਇਸ ਲਈ ਲਿਆਂਦਾ ਗਿਆ ਹੈ ਕਿ ਉਨ੍ਹਾਂ ਲੋਕਾਂ ਨੂੰ ਜਿਹੜੇ ਸ਼ਹਿਰਾਂ ਵਿਚ ਲਾਊਡ ਸਪੀਕਰ ਲਾ ਕੇ ਗੰਦੀਆਂ ਗੱਲਾਂ ਕਰਦੇ ਹਨ, ਰੋਕਿਆ ਜਾਵੇ। ਆਪ ਵਰਗੀਆਂ ਚੰਗੀਆਂ, ਸੱਭਯ ਅਤੇ ਜ਼ੁੱਮੇਵਾਰ ਸੋਸਾਇਟੀਆਂ ਨੂੰ ਕੌਣ ਰੋਕਦਾ ਹੈ? ਜੇ ਕੋਈ ਗਲਤੀ ਕਰਦਾ ਹੈ ਤਾਂ ਉਸਨੂੰ ਰੋਕਿਆ ਜਾਂਦਾ ਹੈ। ਕਦੇ ਕਾਂਗ੍ਰਸ ਨੂੰ ਤਾਂ ਰੋਕਿਆ ਹੋਵੇਗਾ ਪਰ ਹੋਰ ਕਿਸੇ ਨੂੰ ਨਹੀਂ। ਮੈਨੂੰ ਪਤਾ ਹੈ ਕਿ ਕਾਂਗ੍ਰਸ ਵਾਲਿਆਂ ਨੂੰ ਕਰਨਾਲ ਵਿਚ ਇਜਾਜ਼ਤ ਨਹੀਂ ਦਿੱਤੀ ਗਈ ਸੀ। ਕੋਈ ਹੋਰ ਮਿਸਾਲ ਨਹੀਂ ਹੈ ਜਿਸ ਤੇ ਮੈਂਬਰਾਂ ਨੇ ਇਤਰਾਜ਼ ਕੀਤਾ ਹੋਵੇ। ਮੈਂ ਤਾਂ ਕਹਿੰਦਾ ਹਾਂ ਕਿ ਦਸ ਬਜੇ ਰਾਤ ਤੋਂ 6 ਬਜੇ ਸਵੇਰ ਤਕ ਕਿਸੇ ਸ਼ਹਿਰ ਵਿਚ ਮੋਟਰਾਂ ਦੇ ਹੌਰਨ ਵੀ ਨਹੀਂ ਸੁਣਨੇ ਚਾਹੀਦੇ।

ਬਾਕੀ ਜੋ ਕੁਝ ਸਰਦਾਰ ਸਰੂਪ ਸਿੰਘ ਨੇ ਕਿਹਾ ਹੈ ਉਹ ਸਿਰਫ ਸਜ਼ਾ ਦੀ ਗਲ ਹੈ। ਇਹ ਮੈਂ ਸਮਝਦਾ ਹਾਂ ਜ਼ਿਆਦਾ ਨਹੀਂ ਰੱਖੀ। ਜਿਹੜੇ ਵੀ ਕਾਨੂੰਨ ਬਣਨ ਉਹ effective ਹੋਣੇ ਚਾਹੀਦੇ ਹਨ। ਅਜ ਕਲ ਵਿਆਹ ਦੀ ਵੱਡੀ ਖੁਸ਼ੀ ਇਹ ਆਈ ਹੈ ਕਿ ਜੇ ਆਪ

ਚੰਡੀਗੜ੍ਹ ਦੀ ਸੜਕ ਤੇ ਚਲੇ ਆਉ ਤਾਂ ਦੂਰ ਮੋੜ ਤੋਂ ਹੀ ਲਾਊਡ ਸਪੀਕਰ ਦੀ ਆਵਾਜ਼ ਤੁਹਾਨੂੰ ਸੁਣਨ ਲਗ ਪੈਂਦੀ ਹੈ। ਇਹ ਆਵਾਜ਼ ਇਕ nuisance ਹੈ। ਇਸ ਲਈ ਇਹ ਬਿਲ ਬੜਾ ਚੰਗਾ ਅਤੇ ਸਵਾਦਲਾ ਹੈ। ਸਾਨੂੰ ਇਕ ਦੂਜੇ ਨਾਲ ਕਿਸ ਤਰਾਂ ਰਹਿਣਾ ਚਾਹੀਦਾ ਹੈ ਅਤੇ ਸਾਡੇ ਅੰਦਰ ਕੀ ਗੱਲਾਂ ਹਨ, ਇਹ ਇਸ ਬਿਲ ਤੋਂ ਪਤਾ ਲਗਦਾ ਹੈ। ਇਸੇ ਲਈ ਇਹ ਬਿਲ ਲਿਆਂਦਾ ਗਿਆ ਹੈ।

**Mr. Speaker:** Question is—

That the Punjab Instruments (Control of Noises) Bill, as passed by the Punjab Legislative Council, be taken into consideration.

*The motion was carried.*

**Mr. Speaker:** Now the House will proceed to consider the Bill clause by clause.

SUB-CLAUSE (2) OF CLAUSE 1

**Mr. Speaker:** Question is—

That sub-clause (2) of Clause 1 stand part of the Bill.

*The motion was carried.*

CLAUSE 2

**Mr. Speaker:** Question is—

That Clause 2 stand part of the Bill.

*The motion was carried.*

CLAUSE 3

**Sardar Chanan Singh Dhut** (Tanda): Sir, I beg to move—

At the end, add—

"Provided that it does not apply to the public meetings organised by the political parties and cultural performances and their announcements".

ਸਪੀਕਰ ਸਾਹਿਬ, ਇਸ ਕਲਾਜ਼ ਵਿਚ ਇਸ ਗਲ ਦੀ ਪਾਬੰਦੀ ਲਗਾਈ ਗਈ ਹੈ ਕਿ ਡਿਸਟ੍ਰਿਕਟ ਮੈਜਿਸਟ੍ਰੇਟ ਤੋਂ ਇਜਾਜ਼ਤ ਲੈਕੇ ਹੀ ਲਾਊਡ ਸਪੀਕਰ ਇਸਤੇਮਾਲ ਕੀਤੇ ਜਾਣ। ਮੇਰੀ ਤਰਮੀਮ ਦਾ ਮਤਲਬ ਇਹ ਹੈ ਕਿ ਪੁੰਲਿਟੀਕਲ ਪਾਰਟੀਆਂ ਮਹਿਜ਼ ਸ਼ੋਰ ਲਈ ਲਾਊਡ ਸਪੀਕਰ ਇਸਤੇਮਾਲ ਨਹੀਂ ਕਰਦੀਆਂ। ਆਪਣੇ ਆਪਣੇ ਹੱਕਾਂ ਲਈ ਜਾਂ ਆਪਣੇ ਖਿਆਲਾਤ ਲੋਕਾਂ ਨੂੰ ਦੱਸਣ ਲਈ ਅਤੇ ਉਨ੍ਹਾਂ ਨੂੰ ਆਪਣੇ ਖਿਆਲਾਂ ਦਾ ਬਨਾਉਣ ਲਈ ਜਾਂ ਮੁਲਕ ਦੇ ਹਾਲਾਤ ਲੋਕਾਂ ਦੇ ਸਾਮ੍ਹਣੇ ਰੱਖਣ ਲਈ ਪਾਰਟੀਆਂ ਲਾਊਡ ਸਪੀਕਰਾਂ ਦੀ ਮਦਦ ਲੈਂਦੀਆਂ ਹਨ। ਤਾਕਿ ਵੱਧ ਤੋਂ ਵੱਧ ਲੋਕਾਂ ਨੂੰ ਸੁਣਾਇਆ ਜਾ ਸਕੇ। ਇਹ ਇਸ ਲਈ ਇਸਤੇਮਾਲ ਨਹੀਂ ਕੀਤੇ ਜਾਂਦੇ ਕਿ ਕਾਲਜ ਦੇ ਨੇੜੇ ਮੁੰਡਿਆਂ ਦੀ ਪੜ੍ਹਾਈ ਖਰਾਬ ਕੀਤੀ ਜਾਵੇ ਜਾਂ ਮਰੀਜ਼ਾਂ ਨੂੰ ਤੰਗ ਕੀਤਾ ਜਾਵੇ। ਜਿਹੜੇ ਵੀ ਮੈਂਬਰ ਸਾਹਿਬਾਨ ਐਥੇ ਬੈਠੇ ਹਨ, ਉਨ੍ਹਾਂ ਨੇ ਲਾਊਡ ਸਪੀਕਰ ਨਾਲ ਇਲੈਕਸ਼ਨਾਂ ਲੜੀਆਂ ਹਨ ਅਤੇ ਹੁਣ ਵੀ ਲੜਦੇ ਹਨ।

[ਸਰਦਾਰ ਚੰਨਣ ਸਿੰਘ ਧੂਤ]

ਇਸ ਕਰ ਕੇ, ਸਪੀਕਰ ਸਾਹਿਬ, ਮੈਂ ਅਰਜ ਕਰਦਾ ਹਾਂ ਕਿ political parties ਉਪਰ ਇਹ ਪਾਬੰਦੀ ਲਗਾਉਣੀ ਕਿ ਜਦ ਵੀ ਉਹ ਕੋਈ ਜਲਸਾ ਕਰਨ ਅਤੇ ਉਸ ਵਿਚ loud speaker ਵਰਤਣ ਤਾਂ ਉਹ District Magistrate ਕੋਲੋਂ ਇਜਾਜ਼ਤ ਲੈ ਕੇ ਵਰਤਨ, ਇਹ Civil liberty ਉਪਰ ਪਾਬੰਦੀ ਲਗਾਉਣ ਦੇ ਬਰਾਬਰ ਹੈ ਅਤੇ ਜਮਹੂਰੀਅਤ ਨੂੰ, ਜਿਸ ਦਾ ਕਿ ਉਹ ਬਹੁਤ ਦਾਵ੍ਹਾ ਕਰਦੇ ਹਨ curb ਕਰਨ ਦਾ ਇਕ ਤਰੀਕਾਕਾਰ ਹੈ। ਜਿਸ ਤਰ੍ਹਾਂ ਸਾਡੇ ਚੀਫ ਮਿਨਿਸਟਰ ਸਾਹਿਬ ਨੇ ਕਿਹਾ ਹੈ ਕਿ ਬਾਜ਼ਾਰਾਂ ਵਿਚ ਰਿਕਾਰਡ ਵਜਦੇ ਹਨ ਅਤੇ ਸ਼ੋਰ ਪੈਂਦਾ ਹੈ ਮੈਂ ਉਸ ਗਲ ਦੇ ਹਕ ਵਿਚ ਨਹੀਂ ਹਾਂ ਲੇਕਿਨ ਛੈਣਿਆਂ ਨੂੰ ਅਤੇ ਘੜਿਆਲਾਂ ਨੂੰ control ਕਰਨ ਦਾ ਤਾਂ ਇਸ ਬਿਲ ਵਿਚ ਕੋਈ ਜ਼ਿਕਰ ਨਹੀਂ ਆਇਆ ਹੈ। ਸਰਕਾਰ ਕੋਲ ਅਜਿਹਾ ਕੋਈ ਤਰੀਕਾ ਨਹੀਂ ਹੈ ਕਿ ਉਸ ਰੌਲੇ ਨੂੰ ਬੰਦ ਕਰ ਸਕੇ ਜਾਂ ਉਸ ਉਪਰ ਕੋਈ ਰੋਕ ਲਗਾਏ।

ਇਸ ਦੇ ਅਗੇ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਹੜੀਆਂ ਸਹੂਲਤਾਂ ਗਵਰਨਮੈਂਟ ਪਾਰਟੀ ਕੋਲ ਹਨ ਉਹ ਦੂਸਰੀਆਂ political parties ਕੋਲ ਨਹੀਂ ਹਨ। ਜਿਸ ਤਰ੍ਹਾਂ ਗਵਰਨਮੈਂਟ ਪਾਰਟੀ loud speakers ਨੂੰ ਵਰਤਦੀ ਹੈ ਉਸ ਤਰ੍ਹਾਂ ਦੂਸਰੀਆਂ ਪੁਲੀਟੀਕਲ ਪਾਰਟੀਆਂ ਨਹੀਂ ਵਰਤ ਸਕਦੀਆਂ......

**Mr. Speaker :** How do the political parties come in? Please speak on your amendment.

**ਸਰਦਾਰ ਚੰਨਣ ਸਿੰਘ ਧੂਤ :** ਜਨਾਬ ਮੇਰੀ ਅਰਜ਼ ਇਹ ਹੈ ਕਿ ਸਾਡੇ ਨਾਂ ਉਪਰ discrimination ਵਰਤੀ ਜਾਂਦੀ ਹੈ। ਗਵਰਨਮੈਂਟ ਪਾਰਟੀ ਦੀਆਂ ਮੁਖਾਲਿਫ ਪਾਰਟੀਆਂ ਨੂੰ ਲਾਊਡ ਸਪੀਕਰ ਵਰਤਨ ਦਾ ਪੂਰਾ ਮੌਕਾ ਨਹੀਂ ਮਿਲਦਾ। ਹੁਸ਼ਿਆਰਪੁਰ ਵਿਚ ਜਿਹੜੇ ਹੁਣ ਹਾਲਾਤ ਹੋਏ ਹਨ ਉਨ੍ਹਾਂ ਨੂੰ ਬੇਹਤਰ ਬਨਾਉਣ ਦੀ ਖਾਤਰ ਅਸੀਂ ਕੋਸ਼ਿਸ਼ ਕੀਤੀ ਕਿ ਹਿੰਦੂ ਸਿਖ ਇਤਹਾਦ ਲਈ ਲਾਊਡ ਸਪੀਕਰ ਇਸਤੇਮਾਲ ਕੀਤਾ ਜਾਏ ਅਤੇ ਅਸੀਂ ਲੋਕਾਂ ਨੂੰ ਮਿਲੇ ਪਰ ਸਾਨੂੰ ਇਜਾਜ਼ਤ ਨਹੀਂ ਮਿਲੀ। ਅਸੀਂ ਸਮਝਦੇ ਸਾਂ ਕਿ....

**Mr. Speaker :** Be relevant please.

**ਸਰਦਾਰ ਚੰਨਣ ਸਿੰਘ ਧੂਤ :** ਜਨਾਬ ਮੇਰੀ ਅਰਜ਼ ਇਹ ਹੈ ਕਿ ਪੰਜਾਬ ਵਿਚ ਹਿੰਦੂ ਸਿਖ ਇਤਹਾਦ ਕਾਇਮ ਕਰਨ ਲਈ ਉਥੇ ਲਾਊਡ ਸਪੀਕਰ ਵਰਤਣ ਦੀ ਜ਼ਰੂਰਤ ਸੀ ਪਰ ਇਜਾਜ਼ਤ ਨਹੀਂ ਮਿਲੀ ਕਿ ਅਸੀਂ ਦਿਨ ਦੇ ਸਮੇਂ ਵੀ ਲਾਊਡ ਸਪੀਕਰ ਵਰਤ ਸਕੀਏ। Political parties ਉਪਰ ਅਜਿਹੀਆਂ ਪਾਬੰਦੀਆਂ ਲਗਾਉਣੀਆਂ ਕਿ ਉਹ loud-speaker ਨਾਂ ਵਜਾ ਸਕਣ ਇਹ discrimination ਹੈ। ਗਵਰਨਮੈਂਟ ਪਾਰਟੀ ਤਾਂ loud-speaker ਵਰਤ ਸਕਦੀ ਹੈ ਪਰ ਦੂਸਰੀਆਂ ਪਾਰਟੀਆਂ ਨੂੰ ਲੋਕਾਂ ਦੀ ਭਲਾਈ ਦੇ ਕੰਮਾਂ ਵਾਸਤੇ ਵੀ loud-speaker ਵਰਤਨ ਦੀ ਇਜਾਜ਼ਤ ਨਹੀਂ ਮਿਲਦੀ। ਜਿਨ੍ਹਾਂ ਦਿਨਾਂ ਵਿਚ Deputy Commissioner ਸਾਹਿਬ ਬਾਹਰ ਗਏ ਹੁੰਦੇ ਹਨ ਅਤੇ ਉਹ ਹੋਰ ਕਿਸੇ ਅਫਸਰ ਨੂੰ powers delegate ਕਰ ਜਾਂਦੇ ਹਨ ਤਾਂ ਉਸ ਅਫਸਰ ਨੂੰ limits ਤੋਂ ਅੰਦਰ ਓਪਰ ਹੋ ਕੇ ਇਜਾਜ਼ਤ ਦੇਣ ਦਾ ਹੌਸਲਾ ਨਹੀਂ ਪੈਂਦਾ ਅਤੇ ਨਾ ਹੀ ਉਹ ਇਜਾਜ਼ਤ ਦੇ ਸਕਦਾ ਹੈ। ਇਨ੍ਹਾਂ ਹਾਲਾਤ ਵਿਚ political parties ਵਾਸਤੇ ਆਪਣੇ ਵਿਚਾਰ ਲੋਕਾਂ ਸਾਹਮਣੇ

ਪੇਸ਼ ਕਰਨ ਵਿਚ ਬੜੀ ਮੁਸ਼ਕਿਲ ਬਣਦੀ ਹੈ। ਇਸੇ ਲਈ ਮੈਂ ਇਹ ਤਜਵੀਜ਼ ਪੇਸ਼ ਕੀਤੀ ਹੈ। ਮੈਂ ਸਮਝਦਾ ਹਾਂ ਕਿ Chief Minister ਸਾਹਿਬ ਨੂੰ ਮੇਰੀ ਤਜਵੀਜ਼ ਮਨ ਲੈਣ ਵਿਚ ਕੋਈ ਹਿੱਚ ਨਹੀਂ ਹੋਣੀ ਚਾਹੀਦੀ ਅਤੇ ਖਾਸ ਕਰ ਕੇ ਇਸ ਕਰ ਕੇ ਵੀ ਕਿ ਨਵੇਂ Elections ਆ ਰਹੇ ਹਨ। Political parties ਉਪਰ ਪਾਬੰਦੀਆਂ ਨਹੀਂ ਲਗਣੀਆਂ ਚਾਹੀਦੀਆਂ ਹਨ ਹੋਰਨਾਂ ਚੀਜ਼ਾਂ ਉਪਰ ਚਾਹੇ ਪਾਬੰਦੀਆਂ ਲਗਾ ਦਿਤੀਆਂ ਜਾਣ।

**Mr. Speaker :** Motion moved—

At the end, add—

"Provided that it does not apply to the public meetings organised by the political parties and cultural performances and their announcements".

**Mr. Speaker :** Question is—

At the end add—

"Provided that it does not apply to the public meetings organised by the political parties and cultural performances and their announcements".

*The motion was lost.*

**Mr. Speaker :** Question is—

That Clause 3 stand part of the Bill.

*The motion was carried.*

CLAUSE 4

**Sardar Chanan Singh Dhut** (Tanda): Sir, I beg to move—

In line 2,—

*for* "ten o' clock" *substitute* "twelve o' clock".

ਸਪੀਕਰ ਸਾਹਿਬ, ਇਸ ਬਿਲ ਦੇ ਰਾਹੀਂ ਜਿਹੜੀ ਖੁਲ੍ਹ 10 ਵਜੇ ਰਾਤ ਤਕ ਦਿਤੀ ਗਈ ਹੈ ਉਹ 12 ਵਜੇ ਤਕ ਹੋਣੀ ਚਾਹੀਦੀ ਹੈ ਕਿਉਂ ਜੋ 10 ਵਜੇ ਤਕ ਸਮਾਂ ਬਹੁਤ ਥੋੜ੍ਹਾ ਹੈ। ਆਮ ਤੌਰ ਤੇ ਜਲਸੇ ਅੱਠ ਵਜੇ ਸ਼ੁਰੂ ਹੁੰਦੇ ਹਨ ਅਤੇ 10 ਵਜੇ ਤਕ ਦੋ ਘੰਟਿਆਂ ਵਿਚ ਖਤਮ ਨਹੀਂ ਹੋ ਸਕਦੇ। Hon. Members ਨੂੰ ਪਤਾ ਹੈ ਕਿ ਸ਼ਹਿਰਾਂ ਅਤੇ ਦੂਸਰੀਆਂ ਥਾਵਾਂ ਉਪਰ ਜਲਸੇ ਸ਼ੁਰੂ ਹੁੰਦਿਆਂ ਹੀ ਘੰਟਾ ੨ ਦੋ ਦੋ ਘੰਟੇ ਲਗ ਜਾਂਦੇ ਹਨ ਅਤੇ ਐਡੀ ਜਲਦੀ ਕਾਰਵਾਈ ਖਤਮ ਨਹੀਂ ਹੋ ਸਕਦੀ। ਮੇਰੀ ਇਹ ਤਜਵੀਜ਼ ਮਨ ਲਈ ਜਾਏ ਤਾਂ ਇਸ ਦੇ ਨਾਲ ਉਨ੍ਹਾਂ ਨੂੰ ਕੋਈ ਫਰਕ ਨਹੀਂ ਪੈਂਦਾ।

**Mr. Speaker :** Motion moved—

In line 2,—

*for* "ten o' clock" *substitute* "twelve o' clock".

**Mr. Speaker :** Question is—

In line 2,—

*for* "ten o' clock" *substitute* "twelve o' clock".

*The motion was lost.*

**Mr. Speaker :** Question is—

That Clause 4 stand part of the Bill.

*The motion was carried.*

CLAUSE 5

**Sardar Sarup Singh** (Amritsar City, East) : Sir, I beg to move—

In lines 2—4,—

*delete* " with imprisonment ....six months or ".

In line 5,—

*delete* " or with both ".

ਸਪੀਕਰ ਸਾਹਿਬ, ਮੈਂ ਪਹਿਲੇ ਵੀ ਅਰਜ਼ ਕੀਤੀ ਸੀ ਅਤੇ ਮੁਖ ਮੰਤ੍ਰੀ ਸਾਹਿਬ ਨੇ ਜਵਾਬ ਦੇਣ ਦੀ ਵੀ ਕੋਸ਼ਿਸ਼ ਕੀਤੀ ਹੈ ਪਰ ਮੇਰੀ ਉਹਦੇ ਨਾਲ ਤਸੱਲੀ ਨਹੀਂ ਹੋਈ। Clause 3 ਵਿੱਚ ਲਿਖਿਆ ਹੈ ਕਿ—

"No person shall use or operate any instrument in or upon any premises at such pitch or volume as to be audible beyond the precincts thereof except under the written permission of the District Magistrate......"

ਸਪੀਕਰ ਸਾਹਿਬ, ਜੇ ਕਰ ਮੇਰੇ ਘਰ ਵਿਚ radio ਜਾਂ gramophone ਲਗਾਇਆ ਜਾਂਦਾ ਹੈ ਅਤੇ ਉਹ ਨਾਲਦੇ ਘਰ ਵਾਲੇ ਨੂੰ ਸੁਣਿਆ ਜਾਂਦਾ ਹੈ ਤਾਂ ਇਹ ਜ਼ਰੂਰੀ ਨਹੀਂ ਕਿ ਉਹ ਉਸ ਦੀ ਆਵਾਜ਼ ਨਾਲ disturb ਹੋਵੇ। ਅਗਲਬ ਹੈ ਕਿ ਉਹ ਉਸ ਨੂੰ like ਕਰਦਾ ਹੋਵੇ। ਇਨ੍ਹਾਂ ਹਾਲਾਤ ਵਿਚ ਇਸ ਗਲ ਨੂੰ offence ਬਣਾ ਕੇ 6 ਮਹੀਨਿਆਂ ਦੀ ਸਜ਼ਾ ਦੇ ਦੇਣਾ ਬਿਲਕੁਲ ਗ਼ੈਰ ਵਾਜਬ ਹੈ। ਜੇ ਕੋਈ ਅਜਿਹਾ ਨਵਾਂ ਕਾਨੂੰਨ ਪਾਸ ਕਰਨਾ ਹੈ ਤਾਂ ਆਹਿਸਤਾ ੨ ਕਰਨਾ ਚਾਹੀਦਾ ਹੈ। ਪਹਿਲੇ ਲੋਕਾਂ ਨੂੰ ਥੋੜੇ ਥੋੜ ਜੁਰਮਾਨੇ ਹੋਣੇ ਚਾਹੀਦੇ ਹਨ ਅਤੇ ਜੇ ਕਰ ਉਹ ਨਾਕਾਫੀ ਸਮਝੇ ਜਾਣ ਤਾਂ ਕੈਦ ਤਕ ਨੌਬਤ ਆਉਣੀ ਚਾਹੀਦੀ ਹੈ। ਇਕ ਦਮ 3 ਮਹੀਨਿਆਂ ਜਾਂ 6 ਮਹੀਨਿਆਂ ਦੀ ਕੈਦ ਕਰ ਦੇਣਾ ਠੀਕ ਨਹੀਂ ਹੈ। ਇਹ offence ਬੜਾ light ਹੈ। Radio ਦੀ ਆਵਾਜ਼ ਵੀ ਸੁਣੀ ਜਾਵੇ ਤਾਂ offence ਗਿਣਿਆ ਜਾਂਦਾ ਹੈ। ਇਸ ਕਰ ਕੇ ਇਹ ਸਜ਼ਾ ਬਹੁਤ ਜ਼ਿਆਦਾ ਹੈ ਅਤੇ ਗ਼ੈਰ ਵਾਜਬ ਹੈ। ਇਹ ਲਫ਼ਜ਼ delete ਕੀਤੇ ਜਾਣੇ ਚਾਹੀਦੇ ਹਨ ਫਿਰ ਇਹ ਬਿਲ ਪਾਸ ਹੋਣਾ ਚਾਹੀਦਾ ਹੈ।

**Mr. Speaker** : Motions moved—

In lines 2—4,—

*delete* " with imprisonment ....six months or ".

In line 5,—

*delete* " or with both ".

**Mr. Speaker** : Question is—

In lines 2—4,—

*delete* " with imprisonment ....six months or ".

*The motion was lost.*

**Mr. Speaker** : Question is—

In line 5,—

*delete* " or with both ".

*The motion was lost.*

**Mr Speaker** : Question is—

That Clause 5 stand part of the Bill.

*The motion was carried.*

SUB-CLAUSE (1) OF CLAUSE 1

**Mr. Speaker** : Question is—

That sub-clause (1) of Clause 1 stand part of the Bill.

*The motion was carried.*

TITLE

**Mr. Speaker :** Question is—

That Title be the Title of the Bill.

*The motion was carried.*

**Chief Minister** (Sardar Partap Singh Kairon): Sir, I beg to move—

That the Punjab Instruments (Control of Noises) Bill, as passed by the Punjab Legislative Council, be passed.

**Mr. Speaker :** Motion moved—

That the Punjab Instruments (Control of Noises) Bill, as passed by the Punjab Legislative Council, be passed.

**मौलवी अब्दुल गनी डार** : स्पीकर साहिब, मैं महसूस करता हूं कि गवर्नमेंट ने यह बिल लाकर बड़ी खिदमत की है। आखिर कोई वजह नहीं कि जब हम आज़ाद मुल्क के हैं तो वह बातें जिन से हमारा कदम आगे की तरफ बढ़ता हो, उन की तरफ क्यों तवज्जुह न दी जाए।

मेरे भाई सरदार सरूप सिंह जी ने कहा है कि 6 महीने की कैद बहुत ज़्यादा है। मेरा ख्याल था कि सरदार प्रताप सिंह जी कैरों जो कि मज़बूत कदम इन्सान हैं, काफी मज़बूत बातें लायेंगे ताकि दुनिया याद रखे कि मज़बूत आदमी मज़बूत कदम उठाया करते हैं जिन से सब के साथ इन्साफ होता है। यह बहुत अच्छी बात है कि जिस चीज़ से मरीज़ों बूढ़ों और बीमार आदमी को तकलीफ हो उन को रोका जाए। दफा 332, 25 और 24 में तो हर रोज़ सज़ाएं होती रहती हैं। खैर, जिस से सारी कौम को, सारी nation को और पब्लिक को तकलीफ हो उस की सज़ा तो होनी ही चाहिये लेकिन मेरा ख्याल था कि जो कुछ सरदार सरूप सिंह जी ने कहा, मुख्य मंत्री इस को मान लेंगे और सरदार अच्छर सिंह जी के ख्याल को भी नज़र अन्दाज़ न करेंगे। उन्होंने कहा क्या ? यह कि सर्दियों में तो 10 बजे तक ठीक है लेकिन गर्मियों में एक घंटा और बढ़ा दें। सरदार साहिब कोई ज़िद्दी थोड़े ही हैं कि कोई अच्छी बात आए और वह न मानें। मेरा ख्याल है कि सरदार प्रतापसिंह जी चीफ मिनिस्टर की कतअन खाहिश नहीं है कि उन की पार्टी को ही इजाज़त मिले और दूसरी पार्टी को इजाजत न मिले। हां अगर कहीं कोई ऐसी बात नज़र आएगी कि जिस में कोई डिप्टी कमिश्नर कोई नावाजिब हिमायत या मुखालिफत करेगा तो नुक्ताचीनी भी हो सकती है और ठीक भी किया जा सकता है। मेरा ख्याल है कि जो भी आदमी इस अथारिटी का गलत इस्तेमाल करेगा; गवर्नमेंट उस के खिलाफ सख्त कदम उठाएगी। इस लिये मैं उम्मीद करता हूं कि यह बिल अच्छी नीयत के साथ पेश किया गया है और इस की spirit नेक है, इस लिये इसे unanimously पास किया जाना चाहिये।

**Mr. Speaker :** Question is—

That the Punjab Instruments (Control of Noises) Bill, as passed by the Punjab Legislative Council, be passed.

*The motion was carried.*

THE PUNJAB VILLAGE COMMON LANDS (REGULATION) (AMENDMENT) BILL, 1956. (CONSIDERATION POSTPONED)

**Minister for Revenue, Education and Rehabilitation** (Sardar Gurbachan Singh Bajwa): Sir, I request that the consideration of the Punjab Village Common Lands (Regulation) (Amendment) Bill, 1956 be postponed to some other date during the Session.

**Mr. Speaker :** I agree.

## THE PUNJAB EXCISE (AMENDMENT) BILL, 1956

**Minister for Public Works** (Shri Mool Chand Jain) : Sir, I beg to move—

That the Punjab Excise (Amendment) Bill, as passed by the Punjab Legislative Council, be taken into consideration.

स्पीकर साहिब, Excise Act को amend करने के लिये यह जो बिल मैंने पेश किया है यह सिर्फ सज़ाएं बढ़ाने के लिये है। इस का और कोई मकसद नहीं है। सारा हाऊस जानता है कि हमारे देश की policy prohibition की है। लेकिन पिछले कुछ वर्षों से illicit distillation ज्यादा बढ़ गई है जिस से जनता के स्वास्थ्य और अखलाक पर बुरा असर पड़ रहा है और Excise Revenue भी घटता है। इस लिये इस को रोकने के लिये जरूरी है कि सज़ाओं की मिकदार भी इस कानून के अन्दर बढ़ाई जाये। इस लिये इस Act की जो penal clauses हैं उन में तरामीम करने के लिये यह बिल पेश किया गया है।

**Mr. Speaker**: Motion moved—

That the Punjab Excise (Amendment) Bill, as passed by the Punjab Legislative Council, be taken into consideration.

**ਸਰਦਾਰ ਅੱਛਰ ਸਿੰਘ ਛੀਨਾ** (ਅਜਨਾਲਾ) : ਪ੍ਰਧਾਨ ਜੀ, ਵਜ਼ੀਰ ਸਾਹਿਬ ਨੇ ਜਿਹੜਾ ਬਿਲ ਲਿਆਂਦਾ ਹੈ ਉਸ ਨਾਲ ਸ਼ਾਇਦ ਇਹ ਸਮਝਦੇ ਹਨ ਕਿ ਇਸ ਦੇ ਪਾਸ ਕਰ ਲੈਣ ਨਾਲ ਨਾਜਾਇਜ਼ ਸ਼ਰਾਬ ਦਾ ਕੰਮ ਘਟ ਜਾਏਗਾ ਅਤੇ ਸ਼ਰਾਬ ਦੀ ਵਰਤੋਂ ਘਟ ਹੋ ਜਾਏਗੀ। ਮੇਰਾ ਖਿਆਲ ਹੈ ਕਿ ਵਜ਼ੀਰ ਸਾਹਿਬ—ਚੀਫ ਮਿਨਿਸਟਰ ਸਾਹਿਬ—ਨੂੰ ਚੰਗੀ ਤਰ੍ਹਾਂ ਤਜਰਬਾ ਹੋਵੇਗਾ . .

**ਮੁਖ ਮੰਤ੍ਰੀ :** ਨਾ, ਨਾ, ਮੈਨੂੰ ਕੋਈ ਤਜਰਬਾ ਨਹੀਂ।

**ਸਰਦਾਰ ਅੱਛਰ ਸਿੰਘ ਛੀਨਾ** : ਉਨ੍ਹਾਂ ਨੂੰ ਪਤਾ ਹੋਵੇਗਾ ਕਿ ਜਦੋਂ ਅਸੀਂ ਅਮਰੀਕਾ ਵਿਚ ਸਾਂ ਤਾਂ ਉਨ੍ਹਾਂ ਨੂੰ ਕਿੰਨੀਆਂ ੨ ਸਜ਼ਾਵਾਂ ਸ਼ਰਾਬ ਬੰਦ ਕਰਨ ਲਈ ਮਿਲਦੀਆਂ ਸਨ। ਮੇਰਾ ਖਿਆਲ ਹੈ ਕਿ ਇਨ੍ਹਾਂ ਦਾ ਇਹ ਵਿਸ਼ਵਾਸ ਗਲਤ ਹੈ ਕਿ ਸਿਰਫ ਸਜ਼ਾਵਾਂ ਦੇ ਵਧਾ ਦੇਣ ਨਾਲ ਸ਼ਰਾਬ ਦੀ ਵਰਤੋਂ ਘਟ ਹੋ ਜਾਵੇਗੀ। ਜਦ ਗਵਰਨਮੈਂਟ ਖੁਦ ਸ਼ਰਾਬ ਕਢਾ ਰਹੀ ਹੈ ਤਾਂ ਉਹ ਗਵਰਨਮੈਂਟ ਸ਼ਰਾਬ ਬੰਦੀ ਦੇ ਹਕ ਵਿਚ ਬਿਲਕੁਲ ਨਹੀਂ ਹੋ ਸਕਦੀ। ਠੇਕੇ ਦੇ ਕੇ ਸਰਕਾਰ ਖੁਦ ਸ਼ਰਾਬ ਦੀ ਵਰਤੋਂ ਜ਼ਿਆਦਾ ਕਰ ਰਹੀ ਹੈ। ਰੋੜੀ ੨ ਗੁੜ ਪਾ ਕੇ ਦਸ ਦਸ ਰੁਪੇ ਦੀ ਬੋਤਲ ਵਿਕ ਰਹੀ ਹੈ। ਇਸ ਤਰ੍ਹਾਂ ਨਾਲ ਸ਼ਰਾਬ ਬੰਦੀ ਕਦੇ ਵੀ ਨਹੀਂ ਹੋ ਸਕਦੀ। ਸਾਰਿਆਂ ਤੋਂ ਵਡਾ ਤੇ ਚੰਗਾ ਤਰੀਕਾ ਇਹ ਹੈ ਕਿ ਇਸ ਦੇ ਲਈ ਪਰਚਾਰ ਕੀਤਾ ਜਾਏ ਤੇ ਲੋਕਾਂ ਵਿਚ ਇਸ ਦੇ ਔਗਣਾ ਸੰਬੰਧੀ ਚਾਨਣਾ ਪਾਇਆ ਜਾਏ। ਇਸ ਵੇਲੇ ਤਾਂ ਇਹ ਗਵਰਨਮੈਂਟ ਖੁਦ ਠੇਕੇਦਾਰਾਂ ਨੂੰ ਖਟਾ ਰਹੀ ਹੈ ਅਤੇ ਆਪ ਵੀ ਖਟ ਰਹੀ ਹੈ।

**अध्यक्ष महोदय** : तो आपका ख्याल है कि इसे सस्ते दाम पर बेचा जाए ?

(Then does the hon. Member mean to say that it should be sold at a cheaper rate?)

**ਸਰਦਾਰ ਅੱਛਰ ਸਿੰਘ ਛੀਨਾ** : ਸਸਤੀ ਕਰਨ ਦਾ ਸਵਾਲ ਨਹੀਂ। ਜਿਸ ਤਰ੍ਹਾਂ ਠੇਕੇ ਵਧਾਏ ਜਾ ਰਹੇ ਹਨ ਉਸ ਤਰ੍ਹਾਂ ਇਹ ਸ਼ਰਾਬਬੰਦੀ ਨਹੀਂ ਹੋ ਸਕਦੀ। ਕਈ ਅਜਿਹੀਆਂ ਮਿਸਾਲਾਂ ਵੇਖਨ ਵਿਚ ਆ ਰਹੀਆਂ ਹਨ। ਅਸੀਂ ਆ ਰਹੇ ਸਾਂ। ਬਟਾਲੇ ਤੋਂ ਜ਼ਰਾ ਅਗੇ ਵਧੇ ਤਾਂ ਇਸ ਪਾਸੇ ਦੇ ਠੇਕੇ ਦੀ ਸ਼ਰਾਬ ਸ਼ਹਿਰ ਵਿਚ ਨਹੀਂ ਸੀ ਜਾ ਸਕਦੀ ਤਾਂ ਸ਼ਹਿਰ ਵਾਲੇ ਠੇਕੇ ਦੀ ਸ਼ਰਾਬ ਇਧਰ ਨਹੀਂ ਸੀ ਆ ਸਕਦੀ। ਇਸ ਤਰ੍ਹਾਂ ਨਾਲ ਠੇਕਿਆਂ ਦੀ ਤਾਦਾਦ ਜ਼ਿਆਦਾ ਕਰਨ ਨਾਲ ਕੀ ਸ਼ਰਾਬ ਬੰਦ ਹੋ ਸਕਦੀ ਹੈ। ਨਾ ਤੇ ਸ਼ਰਾਬ ਪੀਣੀ ਬੰਦ ਹੋ ਸਕਦੀ ਹੈ ਅਤੇ ਨਾ ਹੀ ਨਾਜਾਇਜ਼ ਸ਼ਰਾਬ ਕਢਨੀ ਬੰਦ ਹੋ ਸਕਦੀ ਹੈ। ਇਨ੍ਹਾਂ ਦੋਵਾਂ ਵਿਚ ਬੜਾ ਫਰਕ ਹੈ। ਚਾਹੇ ਤੁਸੀਂ ਕਿੰਨੀ ਜ਼ਿਆਦਾ ਸਜ਼ਾ ਕਰ ਦਿਓ ਇਹ ਨਿਕਲਨੀ ਬੰਦ ਨਹੀਂ ਹੋ ਸਕਦੀ। ਹਾਂ ਇਹ ਕਾਨੂੰਨ ਪਾਸ ਹੋ ਜਾਣ ਨਾਲ ਪੁਲਿਸ ਅਤੇ ਉਸ ਦੇ ਕਾਰਿੰਦਿਆਂ ਲਈ ਇਕ ਜ਼ਰੀਆ ਹੋਰ ਬਣ ਜਾਏਗਾ—ਉਨ੍ਹਾਂ ਨੂੰ ਮੌਕਾ ਮਿਲ ਜਾਏਗਾ ਕਿ ਕਿਸੇ ਨੂੰ ਵੀ ਇਹ ਕਹਿਣ ਕਿ ਇਕ ਬੋਤਲ ਲਿਆ, ਨਹੀਂ ਤਾਂ ਦੋ ਸਾਲ ਕੈਦ ਕਰਾ ਦਿਆਂਗਾ ਜਾਂ ਏਨਾ ਜੁਰਮਾਨਾ ਕਰਾ ਦਿਆਂਗਾ। ਪਿਸਤੌਲਾਂ ਦੇ ਲਾਈਸੈਂਸਾਂ ਬਾਰੇ ਇਕ ਅਗੇ ਹੀ ਸੀ ਤੇ ਇਹ ਉਨ੍ਹਾਂ ਨੂੰ ਇਕ ਹੋਰ ਮੌਕਾ ਦੇ ਦਿਤਾ ਜਾਵੇਗਾ ਕਿ ਉਹ ਆਪਣੀ ਮਨਮਾਨੀ ਕਰ ਸਕਨ। ਕੀ ਇਨ੍ਹਾਂ ਨੂੰ ਪਿਛਲੇ ਤਜਰਬੇ ਤੋਂ ਪਤਾ ਨਹੀਂ ਲਗਾ ? ਤਾਂ ਕੀ ਇਸ ਸਜ਼ਾ ਦੇ ਵਧਾਉਣ ਨਾਲ ਸ਼ਰਾਬ ਨਿਕਲਨੀ ਬੰਦ ਹੋ ਜਾਵੇਗੀ ? ਮੇਰਾ ਖਿਆਲ ਹੈ ਕਿ ਬਿਲਕੁਲ ਨਹੀਂ। ਤਜਰਬਾ ਇਸ ਗਲ ਦੀ ਪਰੋੜ੍ਹਤਾ ਕਰਦਾ ਹੈ ਕਿ ਜਿਥੇ ਵੀ ਇਸ ਤਰ੍ਹਾਂ ਨਾਲ ਇਸ ਤੇ ਪਾਬੰਦੀ ਲਾਉਣ ਦੀ ਕੋਸ਼ਿਸ਼ ਕੀਤੀ ਗਈ ਉਥੇ ੨ ਇਹ ਸ਼ਰਾਬ ਕਸ਼ੀ ਹੋਰ ਜ਼ਿਆਦਾ ਵਧੀ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਹੁਣ ਪੁਲਿਸ ਦੇ ਹੱਥ ਇਹ ਹਥਿਆਰ ਨਾ ਦਿਓ ਕਿ ਉਹ ਭਲੇ-ਮਾਨਸਾਂ ਨੂੰ ਵੀ ਤੰਗ ਕਰਨਾ ਸ਼ੁਰੂ ਕਰ ਦੇਣ।

ਹਾਂ ਜੇ ਤੁਸੀਂ ਸਚਮੁਚ ਆਪਣੇ ਇਸ ਅਸੂਲ ਤੇ ਪੱਕੇ ਹੋ ਤਾਂ ਇਸ ਲਈ ਇਕ ਹੋਰ ਵੀ ਤਰੀਕਾ ਹੈ ਜਿਸ ਦਾ ਮੈਂ ਪਹਿਲੇ ਵੀ ਜ਼ਿਕਰ ਕੀਤਾ ਹੈ। ਉਹ ਹੈ ਪਰਚਾਰ ਰਾਹੀਂ। ਤੁਹਾਨੂੰ ਚਾਹੀਦਾ ਹੈ ਕਿ ਪਬਲੀਸਿਟੀ ਦੀਆਂ ਜਿਹੜੀਆਂ ਤੁਹਾਡੀਆਂ ਲਾਰੀਆਂ ਹਨ ਉਹ ਹਰ ਪਿੰਡ ਵਿਚ ਜਾ ਕੇ ਇਸ ਦੇ ਖਿਲਾਫ ਪਰਚਾਰ ਕਰਨ। ਇਹ ਤਰੀਕਾ ਤਾਂ ਫਾਇਦੇਮੰਦ ਹੋ ਸਕਦਾ ਹੈ; ਇਹ ਬਿਲ ਕਿਸੇ ਤਰ੍ਹਾਂ ਵੀ ਫਾਇਦੇਮੰਦ ਨਹੀਂ ਹੈ। ਸਗੋਂ ਇਹ ਪੁਲਿਸ ਨੂੰ ਹੋਰ ਇਖਤਿਆਰ ਦੇਣ ਵਾਲਾ ਹੈ ਜਿਸ ਦਾ ਉਹ ਨਾਜਾਇਜ਼ ਇਸਤੇਮਾਲ ਕਰਨਗੇ।

**प्रोफैसर मोता सिंह आनन्दपुरी** (आदमपुर) : स्पीकर साहिब, इस बिल का जो मकसद है वह बड़ा ही ऊंचा है लेकिन हकीकत यह है कि partition के बाद यहां पर illicit distillation इतनी ज्यादा नहीं हुई जितनी कि पुलिस की रिपोर्टों और मुकद्दमात से जाहिर की जा रही है। मैं मिनिस्टर साहिब को यकीन दिलाना चाहता हूं कि मैं ने देहात में काफी इस बात की तहकीकात की है कि आया यह लोग जो नाजायज़ शराब निकालते हैं और बेचते हैं दरहकीकत वह उसी हालत में पकड़े जाते हैं जैसे कि रिपोर्ट में दर्ज की जाती है या झूठे मुकद्दमात अदालतों में दायर किये जाते हैं। स्पीकर साहिब, मैं आप को और आप की मार्फ़त House को बता देना चाहता हूं कि वह मुकद्दमात 70 per cent झूठे होते हैं। मैं यह बात भी कहने को तैयार हूं कि मुझे इल्म है और मैं ने इस काम में काफी हिस्सा लिया है और एक दो कान्फ्रैंन्सों में इस मतलब के resolutions भी पास किये गये हैं कि पुलिस इस तरह के झूठे मुकद्दमात बनाया करती है। मुझ से पहले बोल रहे

[ प्रोफैसर मोता सिंह आनन्दपुरी ]

मेरे साथी ने भी इस बात का ज़िक्र किया है कि ऐसे कानूनों से पुलिस को काफी मौका मिल जाता है लोगों को दबाने का और उन को अपने मक्सद के लिये इस्तेमाल में लाने का। मैं कहता हूं कि अगर हुकूमत सही मानों में चाहती है कि यहां prohibition सही मायनों में हो तो जितने यह शराब के ठेके गवर्नमेंट के हैं वे सब बन्द हो जाने चाहियें। जब तक यह बन्द नहीं होते तब तक कोई radical change नहीं हो सकती। अगर गवर्नमेंट यह चाहे कि उस के ठेके की शराब तो बिकती रहे और गुड़ से तैयार की हुई शराब न निकाली जाये तो मैं समझता हूं कि यह इस का business point of view है। इस से prohibition का मतलब हल नहीं हो सकता। अगर prohibition को लाना है तो मैं आप से कहूंगा कि जैसा उस का सही मकसद है कि शराब नोशी बन्द हो जाए इसे बन्द करना चाहिये। आप को सही मायनों में prohibition लानी चाहिये, और यह नहीं कहना चाहिये कि ठेके की शराब अमृत है और जो लोग गुड़ की तैयार करेंगे वह ठीक नहीं होगी। इस तरह के ज़्यादा अख्तियारात संभालना हमारी मौजूदा हुकूमत के लिये जो एक progressive हुकूमत है अच्छी बात नहीं है। इस वास्ते मैं यह बात कहूंगा कि अब penalization का वक्त नहीं रहा। Penal laws बहुत बनाए गए और लोगों को फांसी तक की सज़ाएं हुईं लेकिन crime बढ़ता ही जा रहा है। ज्यों ज्यों penal laws ज़्यादा बनाए गए त्यों २ क्राइम बढ़ता गया है। अगर आप क्राइम को घटाना चाहते हैं और जरायम को कम करना चाहते हैं तो आप को penal laws और सख्त बनाने की बजाए उन लोगों को psychologically समझाना चाहिये कि यह बुरी चीज़ है।

फिर, स्पीकर साहिब, गांव के लोग जो शराब निकालते हैं वह अपने लिये नहीं निकालते, वे बेचते हैं शहरी व्यापारियों के पास। वे तो खुद गरीब होते हैं और अपने लिये गुड़ की शराब नहीं बना सकते क्योंकि गुड़ काफी महंगे दामों पर मिलता है। वे शहरी व्यापारियों के पास पुलिस वालों के ज़रिये बेचते हैं। बहुत से पुलिस अफसर illicit शराब बिकवाते हैं। मुझे ऐसे कई अफसरों का पता है और मैं उन के नाम भी बता सकता हूं। मैंने D. I. G. जालन्धर को इत्तलाह भी दी है कि फलां फलां पुलिस अफसर शराब बिकवाने में कमिशन लेते हैं और नाजायज़ शराब निकलवाते भी हैं। मुझे उम्मीद है कि मिनिस्टर incharge इस बात का नोटिस लेंगे। मैं उन की नियत पर शक नहीं करता। हुकूमत को इस मामले में ठोस कदम उठाने चाहियें। इस मर्ज़ का यह इलाज ठीक नहीं है। इस का radical cure यह है कि हुकूमत अपनी दुकानें बन्द करे और बड़े बड़े reformers की तरह सामने आए और जो गरीब लोग illicit distillation करते हैं उन्हें बताना चाहिये कि यह बुरी चीज़ है और इस से सोसाइटी को नुकसान पहुंचता है। उन्हें बताना चाहिये कि शराब सिर्फ एक evil पैदा नहीं करती बल्कि यह chain of evils पैदा करती है और गरीबों को इस से दूर रहना चाहिये। सरकार को इस किस्म का प्रचार करना चाहिये और यह प्रचार Public Relations Department के ज़रिये होना चाहिये। अगर यह प्रचार अच्छे

तरीके से किया जाये और जुर्म करने वालों को सज़ाएं दी जाएं तो मेरा ख्याल है कि यह बिल लाने के लिये हमारी गवर्नमेंट सचमुच मुबारकबाद की हकदार होगी ।

**श्री मोहन लाल दत्त** (आनन्दपुर) : अध्यक्ष महोदय, देश के आज़ाद होने के बाद शराब पीने की बुरी आदत पहले से ज़्यादा बढ़ गई है और इस में अफसोस की बात यह है कि हमारे सूबे की गवर्नमेंट ऐसे हाथों में है जो जा बजा शराबखाने खोल रहे हैं । इस के अलावा यहां गैर कानूनी शराब भी बनती है । यही नहीं कि यह देहात में ही इस्तेमाल की जाती है बल्कि अच्छे पढ़े लिखे लोग जो अपने आप को modern कहते हैं हम देखते हैं कि वह भी शराब के बगैर नहीं रह सकते । जब पढ़े लिखे लोग शराब पीते हों तो देहात वालों का कहना ही क्या है । बड़े बड़े अफसर क्लबों में शराब नोशी करते हैं और उन की नकल दूसरे लोग करते हैं और इस तरह से यह शराब नोशी की आदत बढ़ती जा रही है । जब से देश आज़ाद हुआ है नशे को बन्द करने के बारे में हकूमत ने कोई सही प्रयत्न नहीं किये । यह जो penal laws जारी किये गये हैं, इस तरह से यह जुर्माने और सज़ाएं बढ़ाने से शराब नोशी की आदत बन्द नहीं की जा सकेगी । पहले तो हमारे भाई temperance के बारे में बड़े प्रचार किया करते थे । गांवों और शहरों में जाकर magic lantern द्वारा slides दिखा कर प्रचार किया जाता था कि शराब नोशी बुरी आदत है लेकिन आज हम देखते हैं कि हकूमत के बड़े बड़े ज़िम्मेदार अफसर और वज़ीर साहिबान देहात में जाते हैं और लोगों से शराबबन्दी के बारे में एक लफज़ तक भी नहीं कहते कि भाई शराब नोशी बुरी चीज़ है इस लिये शराब पीना बन्द करो । इस बारे में ज़ोर से कोई प्रचार नहीं होता और न ही सरकार ने इस काम के लिये प्रचारक रखे हैं और न ही बजट में कोई रुपये का प्रबन्ध किया गया है । लोगों को इस बारे में कोई अच्छी तालीम भी नहीं दी जाती, बल्कि देश की आज़ादी के बाद इस मामले में कोई प्रयत्न नहीं किया गया ।

इस के अलावा मैं अर्ज़ करता हूं कि यह जो महकमा Excise का है या जो महकमा पुलिस का है इन दोनों महकमों के हाथ में इतने अख्तियारात दे दिये गये हैं कि वह लोगों पर झूठे मुकद्दमे बना कर पेश करते हैं । ये लोग देहात में चालाक आदमियों के साथ मिले होते हैं और उन की मदद से किसी के घर नाजायज़ शराब की बोतल रख दी या शराब का सामान रख दिया और इस तरह से झूठा मुकदमा बना दिया । इस तरीके से लोगों पर झूठे मुकदमे बनाये जाते हैं । इस लिये मैं अर्ज़ करता हूं कि सज़ाएं बढ़ाने से यह बुरी आदत बन्द न होगी । मैं मंत्री महोदय से मुअद्दबाना अर्ज़ करूंगा कि वह ऐसे कदम उठायें जिस से शराब नोशी की बुरी आदत बन्द हो और गांवों में शराब नोशी की वजह से जो बद इख्लाकी और जुर्म की रफ़्तार बढ़ रही है इस को बन्द करने के लिये जल्दी से जल्दी कदम उठायें ।

**ਸ੍ਰੀ ਵਧਾਵਾ ਰਾਮ** (ਫਾਜ਼ਿਲਕਾ) : ਪ੍ਰਧਾਨ ਜੀ, ਇਹ ਬਿਲ ਤਾਂ ਇਸ ਤਰ੍ਹਾਂ ਮਲੂਮ ਹੁੰਦਾ ਹੈ ਕਿ ਜਿਵੇਂ ਗਵਰਨਮੈਂਟ ਇਸ ਨੂੰ ਲਿਆ ਕੇ ਕੋਈ ਬਹੁਤ ਚੰਗਾ ਕੰਮ ਕਰਨ ਲਗੀ ਹੈ ਅਤੇ ਸੋਚਦੀ ਹੈ ਕਿ ਇਸ ਨਾਲ ਜੰਤਾ ਦਾ ਅਤੇ ਸੂਬੇ ਦਾ ਬੜਾ ਭਲਾ ਹੋ ਜਾਵੇਗਾ । ਅਜ ਆਮ ਪੇਂਡੂ ਲੋਕ ਸਮਝਦੇ ਹਨ ਕਿ ਗਵਰਨਮੈਂਟ ਦਾ ਅਸਲ ਮਨਸ਼ਾ ਇਹ ਹੈ ਕਿ ਠੇਕੇ ਦੀ ਸ਼ਰਾਬ ਤਾਂ ਸੁਆਬ ਹੈ ਅਤੇ ਆਪ ਕੱਢ ਕੇ ਪੀਣੀ ਗੁਨਾਹ ਹੈ । ਇਹ ਕੀ ਤਮਾਸ਼ਾ ਹੈ ? ਇਕ ਪਾਸੇ ਹੋਟਲ ਹਨ, restaurants ਹਨ । ਪੁਲਿਸ ਦੇ ਅਤੇ ਦੂਸਰੇ ਵਡੇ ੨

[ਸ਼੍ਰੀ ਵਧਾਵਾ ਰਾਮ]

ਅਫਸਰ ਉਥੇ ਜਾ ਕੇ ਪੀਂਦੇ ਹਨ। ਵਜ਼ੀਰ ਅਤੇ ਵਡੇ ੨ ਸਰਕਰਦਾ ਆਦਮੀ ਉਥੇ ਜਾਂਦੇ ਹਨ ਅਤੇ ਉਥੇ whisky ਉਡਦੀ ਹੈ ਅਤੇ, ਪ੍ਰਧਾਨ ਜੀ, ਆਪ ਹੈਰਾਨ ਹੋਵੋਗੇ . . .

अध्यक्ष महोदय : इस का इस बिल के साथ क्या सम्बन्ध है ? (How is this relevant to this Bill ?)

**ਸ਼੍ਰੀ ਵਧਾਵਾ ਰਾਮ** : ਮੈਂ ਇਹ ਕਹਿ ਰਿਹਾ ਹਾਂ ਕਿ ਇਹ ਕਾਨੂੰਨ ਦਿਖਾਵੇ ਮਾਤਰ ਹੈ। ਸਜ਼ਾ ਸਿਰਫ ਉਨ੍ਹਾਂ ਨੂੰ ਮਿਲਦੀ ਹੈ ਜੋ ਮਜਬੂਰ ਹੋ ਕੇ ਗਰੀਬੀ ਕਰਕੇ ਕਢਦੇ ਹਨ। ਮੈਂ ਇਹ ਨਹੀਂ ਕਹਿੰਦਾ ਕਿ ਸ਼ਰਾਬ ਕਢਨੀ ਕੋਈ ਚੰਗੀ ਗਲ ਹੈ, ਬੁਰੀ ਗਲ ਹੈ . . .

अध्यक्ष महोदय : आप relevant होने की कोशिश करें फिर जो मन में आए कहें। (Please try to be relevant and then you may say anything.)

**ਸ਼੍ਰੀ ਵਧਾਵਾ ਰਾਮ** : ਜਨਾਬ ਮੈਂ relevant ਹਾਂ। ਸਜ਼ਾ ਬਾਰੇ ਕਹਿ ਰਿਹਾ ਹਾਂ। ਸਪੀਕਰ ਸਾਹਿਬ, ਜੋ ਪੁਲਿਸ ਵਾਲੇ ਸਾਡੇ ਨਾਲ frankly ਗਲ ਕਰਦੇ ਹਨ ਉਹ ਮੰਨਦੇ ਹਨ—Professor ਸਾਹਿਬ ਨੇ ਤਾਂ 70 ਫੀ ਸਦੀ ਹੀ ਦਸਿਆ ਹੈ—ਉਹ ਕਹਿੰਦੇ ਨੇ ਕਿ ਅਸੀਂ 99 ਫੀ ਸਦੀ ਝੂਠੇ ਚਲਾਨ ਕਰਦੇ ਹਾਂ। ਪਹਿਲਾਂ ਮੁਖਬਰ ਇਤਲਾਹ ਦਿੰਦਾ ਹੈ। ਉਹ ਵੀ ਤਾਂ ਕਿਉਂਕਿ ਗਰੀਬ ਜੋ ਸ਼ਰਾਬ ਕਢਦਾ ਹੈ ਵੇਚਦਾ ਹੈ। ਫਿਰ ਜਿਵੇਂ ਤੁਹਾਡੇ ਵਿਚ ਹੁੰਦਾ ਹੈ ਕਿ ਕੋਈ ਹੋਰ ਠੇਕਾ ਨਾ ਲੈ ਜਾਵੇ ਇਸੇ ਤਰ੍ਹਾਂ ਪਿੰਡਾਂ ਵਿਚ ਵੀ ਹੁੰਦਾ ਹੈ ਕਿ ਮੈਂ ਜੰਜ ਲੈ ਜਾਣੀ ਹੈ ਜਾਂ ਆਪਣੇ ਬਚਾ ਲਈ ਦੂਸਰੇ ਨੂੰ ਫੜਾ ਦਿੰਦਾ ਹੈ। ਜਦ ਮੁਖਬਰ ਇਤਲਾਹ ਦਿੰਦਾ ਹੈ ਤਾਂ ਪੁਲਿਸ ਉਥੇ ਪਹੁੰਚਦੀ ਹੈ ਤਦ ਤਕ ਭੱਠੀ ਖਤਮ ਹੋ ਚੁਕੀ ਹੁੰਦੀ ਹੈ। ਜਦ ਉਸ ਤੋਂ ਪੁਛਿਆ ਜਾਂਦਾ ਹੈ ਕਿ ਇਥੇ ਕੋਈ ਭੱਠੀ ਹੈ ਤੇ ਉਹ ਦਸਦਾ ਹੈ ਕਿ ਇਥੇ ਕੋਈ ਨਹੀਂ ਹੈ। ਪਿੰਡ ਵਾਲਿਆਂ ਨੂੰ ਕਸਮ ਖਾਣ ਲਈ ਕਿਹਾ ਜਾਂਦਾ ਹੈ। ਉਹ ਨਹੀ ਖਾਂਦੇ ਤਾਂ ਉਨ੍ਹਾਂ ਨੂੰ ਪਕੜ ਲਿਆ ਜਾਂਦਾ ਹੈ। ਪੁਰਾਣੇ ਘੜੇ ਚੁਕ ਕੇ ਲੈ ਜਾਂਦੇ ਹਨ। ਲੋਕਾਂ ਨੂੰ ਕਹਿੰਦੇ ਹਨ ਕਿ ਕਸਮ ਖਾਉ ਕਿ ਇਸ ਨੇ ਪਿਛਲੇ 15 ਦਿਨਾਂ ਦੇ ਅੰਦਰ ਸ਼ਰਾਬ ਕਢੀ ਹੈ ਜਾਂ ਨਹੀਂ। ਉਹ ਕਹਿੰਦਾ ਹੈ ਕਿ ਕਢੀ ਸੀ ਪਰ ਹੁਣ ਨਹੀਂ ਤੁਸੀਂ ਐਨ ਮੌਕੇ ਤੇ ਫੜੋ, ਪੂਰੀ ਤਰ੍ਹਾਂ case ਬਣਾਉ, ਅਦਾਲਤ ਵਿਚ ਲਿਆਉ ਤਾਂ ਠੀਕ ਹੈ। ਹੁਣ ਸਾਰੇ ਗਵਾਹ ਝੂਠੇ ਹੋਣਗੇ। ਮੈਂ ਪੁਛਦਾ ਹਾਂ ਲੋਕ ਸ਼ਰਾਬ ਕਢਦੇ ਕਿਉਂ ਨੇ ? ਕਿਉਂਕਿ ਉਹ ਗਰੀਬ ਹਨ। ਜਿੰਨੇ ਇਹ ਕੰਮ ਕਰਦੇ ਹਨ ਉਹ ਸ਼ਰਾਬ ਵੇਚਦੇ ਹਨ, ਪੀਂਦੇ ਨਹੀਂ। ਅਮੀਰ ਲੋਕ ਹੋਟਲਾਂ ਵਿਚ ਜਾਕੇ ਅਯਾਸ਼ੀ ਕਰਦੇ ਹਨ, ਇਹ ਵਿਚਾਰੇ ਪੇਟ ਪਾਲਨ ਖਾਤਰ ਕਢ ਕੇ ਸ਼ਰਾਬ ਵੇਚਦੇ ਹਨ। ਜੇਕਰ ਪਾਬੰਦੀ ਲਾਉਣੀ ਹੈ ਤਾਂ ਸਜ਼ਾ ਦੇਣ ਦੀ ਕੀ ਜ਼ਰੂਰਤ ਹੈ। ਮੈਂ ਦਾਵੇ ਨਾਲ ਕਹਿੰਦਾ ਹਾਂ ਕਿ ਇਹ ਤਦ ਬੰਦ ਹੋ ਸਕਦੀ ਹੈ ਜਦ ਕਿ ਸ਼ਹਿਰਾਂ ਦੇ ਸ਼ਰੀਫ ਆਦਮੀ ਜੋ ਸਾਰੀ ਦੀ ਸਾਰੀ ਬੋਤਲ ਚੜ੍ਹਾ ਕੇ ਵੀ ਕਹਿੰਦੇ ਹਨ ਕਿ ਕੁਝ ਨਹੀਂ ਬਣਿਆ.....

अध्यक्ष महोदय : आप कहना क्या चाहते हैं ? (What do you want to say ?)

**ਸ਼੍ਰੀ ਵਧਾਵਾ ਰਾਮ** : ਠੇਕੇਦਾਰ ਉਸ ਦਾ ਨਾਸ ਕਰਦੇ ਹਨ। ਉਸ ਵਿਚ 5, 5 ਛਟਾਂਕ ਪਾਣੀ ਮਿਲਾਉਂਦੇ ਹਨ (ਹਾਸਾ)। ਲੋਕ ਕਹਿੰਦੇ ਹਨ ਕਿ ਠੇਕੇਦਾਰਾਂ ਦੇ ਮਕਾਨ ਪਾਣੀ ਦੇ ਬਣੇ ਹੋਏ ਹਨ। ਇਸ ਤਰ੍ਹਾਂ ਉਹ ਮੁਨਾਫਾ ਕਮਾ ਰਹੇ ਹਨ। ਜੇ ਸਰਕਾਰ ਇਸ ਕਿਸਮ ਦਾ ਮੁਨਾਫਾ . . .

**अध्यक्ष महोदय** : आप किस बिल पर बहस कर रहे हैं ? सवाल तो यह है कि जो amendment है वह की जाए या न ? सज़ा की provision रखनी चाहिये या नहीं ? [Which Bill is the hon. Member discussing ? The question is whether this amendment be carried or not. Should the provision relating to punishment be retained or not ?]

**ਸ਼੍ਰੀ ਵਧਾਵਾ ਰਾਮ** : ਮੈਂ ਕਹਿ ਰਿਹਾ ਹਾਂ ਕਿ ਸਜ਼ਾ ਨਹੀਂ ਚਾਹੀਦੀ । ਜਨਾਬ, ਮੈਂ ਇਹ ਕਹਿ ਰਿਹਾ ਹਾਂ ਕਿ ਇਹ ਜੋ ਸਜ਼ਾ ਨੂੰ ਸਖ਼ਤ ਕਰ ਰਹੇ ਹਨ ਅਤੇ ਗਰਿਫ਼ਤਾਰੀਆਂ ਤੇ ਯਕੀਨ ਰਖਦੇ ਹਨ ਅਤੇ ਸਮਝਦੇ ਹਨ ਕਿ ਇਸ ਤਰ੍ਹਾਂ ਇਹ ਗੈਰਕਾਨੂੰਨੀ ਸ਼ਰਾਬ ਦਾ ਕੱਢਣਾ ਬੰਦ ਕਰ ਸਕਣਗੇ ਇਹ ਗਲਤ ਚੀਜ਼ ਹੈ । ਇਸ ਤਰ੍ਹਾਂ ਇਹ ਚੀਜ਼ ਬੰਦ ਨਹੀਂ ਹੋ ਸਕਦੀ । ਮੈਂ ਬੰਦ ਕਰਨ ਦੇ ਤਰੀਕੇ ਦੱਸ ਰਿਹਾ ਹਾਂ ਅਤੇ ਜੇਕਰ ਤੁਸੀਂ ਇਜਾਜ਼ਤ ਦਿਉ ਤਾਂ ਮੈਂ ਇਹ ਦੱਸਾਂ ।

**अध्यक्ष महोदय** : मैं तरीके नहीं पूछना चाहता । आप relevant रहें । (I do not want to ask about the methods. Please be relevant.)

**ਸ਼੍ਰੀ ਵਧਾਵਾ ਰਾਮ** : ਸਪੀਕਰ ਸਾਹਿਬ, ਇਹ ਤਾਂ ਆਪ ਨੇ ਫੈਸਲਾ ਕਰਨਾ ਹੈ । ਜਦੋਂ ਆਪ ਆਖੋਗੇ ਮੈਂ ਬੈਠ ਜਾਵਾਂਗਾ । ਮੈਂ ਆਪ ਨੂੰ ਹਕੀਕਤ ਦੱਸ ਰਿਹਾ ਹਾਂ । ਗਵਰਨਮੈਂਟ ਆਪਣੀ ਦੁਕਾਨ ਚਲਾਉਣ ਖਾਤਰ ਇਸ ਤਰ੍ਹਾਂ ਦੀਆਂ ਗੱਲਾਂ ਕਰ ਰਹੀ ਹੈ। ਠੇਕੇਦਾਰ ਚੁੱਪ ਕਰਕੇ 500 ਰੁਪੈ Excise Inspector ਦੀ ਜੇਬ ਵਿਚ ਪਾਉਂਦਾ ਹੈ। ਜੇਕਰ ਉਹ ਇਸ ਤਰ੍ਹਾਂ ਨਾ ਕਰੇ ਤਾਂ ਉਹ ਆਪਣੀ ਤਨਖਾਹ ਲੈ ਕੇ ਸੌਂ ਰਹਿੰਦਾ ਹੈ ਤੇ ਠੇਕੇਦਾਰ ਦੀ ਦੁਕਾਨ ਬੰਦ ਹੋ ਜਾਂਦੀ ਹੈ। ਮੇਰੀ ਇਹ ਗੁਜ਼ਾਰਿਸ਼ ਹੈ ਕਿ ਇਸ ਤਰ੍ਹਾਂ ਸਖਤ ਸਜ਼ਾਵਾਂ ਕਰ ਕੇ ਸਰਕਾਰ ਇਸ ਵਿਚ ਕਾਮਯਾਬ ਨਹੀਂ ਹੋ ਸਕਦੀ ਬਲਕਿ ਉਨ੍ਹਾਂ ਸ਼ਹਿਰੀ ਸ਼ਰੀਫਾਂ ਦਾ ਪ੍ਰਬੰਧ ਕਰੇ ਜਿਹੜੇ ਬੇਰੋਕ ਟੋਕ ਪੀਂਦੇ ਰਹਿੰਦੇ ਹਨ। ਸਰਕਾਰ ਸਮਝਦੀ ਹੈ ਕਿ ਅਜਿਹੇ measures ਅਖ਼ਤਿਆਰ ਕਰਨ ਨਾਲ ਇਹ ਮਸਲਾ ਹਲ ਹੋ ਸਕਦਾ ਹੈ। ਹਰ ਵੇਲੇ ਗਰੀਬਾਂ ਨੂੰ ਮੁਜਰਮ ਕਰਾਰ ਦੇਣਾ ਅਤੇ ਉਨ੍ਹਾਂ ਤੇ ਸੱਟ ਤੇ ਦੇਹ ਸੱਟ ਮਾਰਨਾ ਅਤੇ ਆਪਣੇ ਆਪ ਨੂੰ ਕਹਿਣਾ ਕਿ ਅਸੀਂ ਤਾਂ ਸਾਉ ਹਾਂ, ਇਹ ਗੱਲ ਫੱਬਦੀ ਨਹੀਂ । ਇੰਨਾ ਕਹਿ ਕੇ ਮੈਂ ਬੈਠ ਜਾਂਦਾ ਹਾਂ ।

**ਸਰਦਾਰ ਸਰੂਪ ਸਿੰਘ** (ਅੰਮ੍ਰਿਤਸਰ ਸ਼ਹਿਰ ਪੂਰਬੀ) : ਸਪੀਕਰ ਸਾਹਿਬ, ਸਾਨੂੰ ਇਸ ਬਿਲ ਤੇ ਵਿਚਾਰ ਕਰਦੇ ਸਮੇਂ ਇਹ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਸੂਬੇ ਵਿਚ prohibition ਜਾਰੀ ਨਹੀਂ । (ਇਕ ਮੈਂਬਰ : ਇਕ ਜ਼ਿਲੇ ਵਿਚ ਹੈ।) ਜਨਾਬੇ ਵਾਲਾ, ਜਦ ਤੱਕ prohibition ਦਾ ਕਾਨੂੰਨ ਨਹੀਂ ਬਣ ਜਾਂਦਾ ਤਦ ਤੱਕ illicit distillation ਸਿਰਫ Excise Revenue ਦਾ evasion ਹੈ । ਸਿਰਫ ਇਸ evasion ਨੂੰ ਸਾਹਮਣੇ ਰਖਕੇ ਸਜ਼ਾ ਤਜਵੀਜ਼ ਹੋਣੀ ਚਾਹੀਦੀ ਹੈ ਨਾ ਕਿ ਇਹ ਸਜ਼ਾ vindictive level ਤੇ ਹੋਵੇ, ਬਲਕਿ ਇਹ prohibition level ਤੇ ਹੋਵੇ ।

**Mr. Speaker** : How can you say that this amendment is vindictive ?

**ਸਰਦਾਰ ਸਰੂਪ ਸਿੰਘ** : ਮੈਂ ਦਲੀਲ ਦਿੱਤੀ ਹੈ ਅਤੇ ਉਸ ਨੂੰ explain ਕਰ ਰਿਹਾ ਹਾਂ। Prohibition ਜਾਰੀ ਨਹੀਂ ਇਸ ਲਈ ਅਗਰ ਕੋਈ ਸ਼ਰਾਬ ਕਢਦਾ ਹੈ

[ ਸਰਦਾਰ ਸਰੂਪ ਸਿੰਘ ]

ਤਾਂ ਉਹ ਇਕ offence ਕਰਦਾ ਹੈ ਕਿਉਂਕਿ ਜੋ excise ਦੇ revenues ਆਉਣੇ ਸਨ ਉਹ ਨਹੀਂ ਆਉਣ ਲੱਗੇ । ਇਸ ਲਈ ਉਸ ਨੂੰ ਜ਼ਿਆਦਾ ਸਖਤ ਸਜ਼ਾ ਦੇਣੀ ਠੀਕ ਨਹੀਂ ਜਦ ਤੱਕ ਕਿ prohibition ਇਕ ਕਾਨੂੰਨ ਨਹੀਂ ਬਣਦਾ । ਸੂਬੇ ਵਿਚ.....

**Mr. Speaker**: This is too far-fetched an argument.

**ਸਰਦਾਰ ਸਰੂਪ ਸਿੰਘ** : ਦੂਸਰੀ ਚੀਜ਼ ਜੋ ਮੈਂ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਵਜ਼ੀਰ ਸਾਹਿਬ ਜਿਨ੍ਹਾਂ ਨੇ ਇਹ Bill ਬਣਾਇਆ ਹੈ ਅਤੇ ਜਿਨ੍ਹਾਂ ਨੇ pilot ਕਰਨਾ ਹੈ ਉਹ ਵੀ ਵਕੀਲ ਹਨ । ਉਹ ਆਪਣੀ practice ਦਾ ਜ਼ਮਾਨਾ ਯਾਦ ਕਰਨ ਜਦ ਕਿ ਉਨ੍ਹਾਂ ਬੇਸ਼ੁਮਾਰ ਦਫ਼ਾ ਕਿਹਾ ਹੋਵੇਗਾ ਕਿ ਇਹ ਝੂਠਾ ਕੇਸ ਬਣਾਇਆ ਗਿਆ ਹੈ । ਪੁਲਿਸ ਨੂੰ direction ਹੁੰਦੀ ਹੈ ਕਿ ਇਕ ਮਹੀਨੇ ਵਿਚ ਇਕ ਥਾਨੇਦਾਰ ਨੇ 50 case excise ਦੇ ਫੜਨੇ ਹਨ । ਪੁਲਿਸ ਕੀ ਕਰਦੀ ਹੈ ? ਆਮ ਤੌਰ ਤੇ ਇਕ ਘੜੇ ਦੇ ਚਾਰ ਘੜੇ ਅਤੇ ਇਕ ਕੇਸ ਦੇ ਚਾਰ ਕੇਸ ਬਣਾਏ ਜਾਂਦੇ ਹਨ । ਇਕ ਬੋਤਲ ਦੇ ਚਾਰ ਹਿੱਸੇ ਅਤੇ ਇਕ ਮੁਕੱਦਮੇ ਦੇ ਚਾਰ ਮੁਕੱਦਮੇ ਬਣਾਏ ਜਾਂਦੇ ਹਨ । ਇਹ ਹੈ ਪੁਲਿਸ ਦੀ integrity । ਇਸ ਲਈ ਜੇ ਕਰ ਇਹ Bill House ਨੇ ਪਾਸ ਕਰ ਦਿੱਤਾ ਤਾਂ ਇਹ ਇਕ ਨਾਜਾਇਜ਼ ਗਲ ਹੋਵੇਗੀ । ਇਨ੍ਹਾਂ ਚੀਜ਼ਾਂ ਦਾ ਲੋਕਾਂ ਨੂੰ ਬੜਾ ਦੁਖ ਹੈ । ਮੈਂ ਸਮਝਦਾ ਹਾਂ ਕਿ illicit distillation ਦੀ ਰੋਕ ਥਾਮ ਲਈ ਇਸ ਚੀਜ਼ ਨੂੰ ਪਾਸ ਕਰਨਾ, ਜਦ ਕਿ ਪੁਲਿਸ ਦੀ ਇਹ ਹਾਲਤ ਹੋਵੇ, ਜਾਣ ਬੁਝਕੇ ਇਕ ਬੱਚੇ ਨੂੰ ਤਲਵਾਰ ਪਕੜਾਉਣ ਵਾਲੀ ਗੱਲ ਹੈ, ਜੋ ਆਪਣੇ ਆਪ ਨੂੰ ਜ਼ਖਮੀ ਕਰੇਗਾ ।

ਫਿਰ penal legislation ਵਿਚ ਇਕ ਨਵੀਂ ਗੱਲ ਇਹ ਹੈ ਕਿ minimum sentence six months ਲਈ prescribe ਕੀਤਾ ਗਿਆ ਹੈ । ਹਮੇਸ਼ਾ maximum ਸਜ਼ਾ prescribe ਕੀਤੀ ਜਾਂਦੀ ਹੈ । ਉਸ ਵਿਚ ਇਹ ਹੁੰਦਾ ਹੈ ਕਿ court ਦੇਖ ਲੈਂਦੀ ਹੈ ਕਿ ਕਿੰਨੀ ਸਜ਼ਾ ਦਿੱਤੀ ਜਾਵੇ । ਕੋਈ extenuating circumstances ਹੁੰਦੇ ਹਨ ਜਾਂ ਕਈ ਵਾਰੀ ਕੋਈ ਹੋਰ considerations ਹੁੰਦੀਆਂ ਹਨ ਜਿਸ ਕਰਕੇ ਮੈਜਿਸਟ੍ਰੇਟ ਕੁੱਝ ਘੱਟ ਸਜ਼ਾ ਦੇਣਾ ਚਾਹੁੰਦਾ ਹੈ, ਉਸ ਨੂੰ ਅਖਤਿਆਰ ਹੁੰਦਾ ਹੈ ।

ਇਸ ਤੋਂ ਬਾਅਦ ਇਕ ਹੋਰ ਨਵੀਂ ਚੀਜ਼ ਹੈ । Clause 6 ਵਿਚ ਕਹਿੰਦੇ ਹਨ :

> "Whoever, having been convicted of an offence under sub section (1) of section 61 of this Act shall be guilty of a similar offence, shall be subject for every such subsequent offence to twice the sentence of imprisonment, etc....."

ਜੇਕਰ ਕਿਸੇ ਨੂੰ ਇਕ ਬਾਰ ਇਕ ਸਾਲ ਦੀ ਸਜ਼ਾ ਹੋਵੇਗੀ ਤਾਂ ਦੂਸਰੀ ਬਾਰ ਦੋ ਸਾਲ ਹੋਵੇਗੀ ਅਤੇ ਤੀਸਰੀ ਬਾਰ ਚਾਰ ਸਾਲ ਹੋਵੇਗੀ ਮਗਰ ਕਿਹਾ ਹੈ ਕਿ 3 ਸਾਲ ਤੋਂ ਨਹੀਂ ਵਧ ਸਕਦੀ । ਇਹ ਇਕ ਨਵੀਂ ਕਿਸਮ ਦੀ penal legislation ਹੈ । ਮੈਂ ਸਮਝਦਾ ਹਾਂ ਇਹ ਬਿਲਕੁਲ ਗਲਤ ਹੈ ਅਤੇ ਇਸ ਤਰ੍ਹਾਂ ਦੀ ਸਜ਼ਾ prescribe ਨਹੀਂ ਕਰ ਸਕਦੇ । ਇਹ Criminal Procedure Code ਦੇ ਖਿਲਾਫ ਹੈ ਅਤੇ ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ । ਇਸ ਲਈ ਇਸ ਨੂੰ ਸੋਚ ਲਉ ਤੇ ਜੇਕਰ ਹੋਰ time ਦੀ ਲੋੜ ਹੋਵੇ ਤਾਂ ਲੈ ਲਉ । ਜੇਕਰ ਇਸ ਨੂੰ ਇਸੇ ਤਰ੍ਹਾਂ ਪਾਸ ਕਰ ਦਿੱਤਾ ਤਾਂ ਇਹ ਨਾਜਾਇਜ਼ ਹੋਵੇਗਾ ਅਤੇ ਨਾਵਾਜਿਬ ਹੋਵੇਗਾ ।

ਦੇਂਦੇ ਕਿ ਸਰਕਾਰ ਆਪਣੀਆਂ ਗਲਤੀਆਂ ਨੂੰ ਮੰਨਣ ਵਿਚ ਸੰਕੋਚ ਨਹੀਂ ਕਰਦੀ ਤੇ ਲੋਕਾਂ ਦੀ ਭਲਾਈ ਦਾ ਖਿਆਲ ਰਖਦੀ ਹੈ । ਪਰ ਇਸ ਦੇ ਵਿਪਰੀਤ ਸਰਕਾਰ 21 ਕਿਸਮ ਦੇ professional tax ਲੋਕਾਂ ਤੇ ਲਾ ਰਹੀ ਹੈ, ਜਿਹੜੇ ਉਹ ਅਦਾ ਨਹੀਂ ਕਰ ਸਕਦੇ । ਮੈਂ ਸਮਝਦਾ ਹਾਂ ਕਿ ਇਹ ਵਸੂਲ ਕੀਤਾ ਹੋਇਆ ਰੁਪਿਆ ਗਵਰਨਮੈਂਟ ਨੂੰ ਵਾਪਸ ਕਰਨਾ ਚਾਹੀਦਾ ਹੈ ਤੇ ਇਹ ਬਿਲ ਵਾਪਸ ਲੈ ਲੈਣਾ ਚਾਹੀਦਾ ਹੈ । ਗਵਰਨਮੈਂਟ ਨੂੰ ਬਜਾਏ ਇਸ ਤਰ੍ਹਾਂ ਦਾ ਬਿਲ ਲਿਆਉਣ ਦੇ ਉਨ੍ਹਾਂ ਅਫਸਰਾਂ ਨੂੰ ਸਜ਼ਾ ਦੇਣੀ ਚਾਹੀਦੀ ਹੈ ਜਿਹੜੇ ਇਸ ਗਲਤੀ ਦੇ ਜ਼ਿਮੇਦਾਰ ਹਨ । ਉਨ੍ਹਾਂ ਦੀ ਗਲਤੀ ਦੇ ਕਾਰਨ ਗਵਰਨਮੈਂਟ ਨੂੰ ਅਦਾਲਤ ਵਿਚ ਸ਼ਰਮਿੰਦਾ ਹੋਣਾ ਪਿਆ ਹੈ ਤੇ ਇਸ ਤਰ੍ਹਾਂ ਹਾਊਸ ਦੇ ਮੈਂਬਰਾਂ ਨੂੰ ਖਾਹ ਮਖਾਹ bother ਕੀਤਾ ਜਾਂਦਾ ਹੈ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਉਹ ਇਹ ਬਿਲ ਵਾਪਸ ਲੈ ਲੈਣ ਤੇ ਵਸੂਲ ਕੀਤੇ ਹੋਏ ਰੁਪਏ ਦੀ ਵਾਪਸੀ ਲਈ ਬਿਲ ਇਸ ਹਾਊਸ ਦੇ ਸਾਹਮਣੇ ਪੇਸ਼ ਕਰਨ । ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਬਿਲ ਦੀ ਮੁਖਾਲਫਤ ਕਰਦਾ ਹਾਂ ।

**ਸਰਦਾਰ ਵਜ਼ੀਰ ਸਿੰਘ** (ਡੇਲ੍ਹੂੰ) : ਸਪੀਕਰ ਸਾਹਿਬ, ਜਦੋਂ ਵੀ District Board ਜਾਂ Municipal Committee ਕੋਈ ਟੈਕਸ ਲਾਂਦੀ ਹੈ ਤਾਂ ਉਸ ਦੇ ਮੁਤੱਲਕ ਪਹਿਲਾਂ ਇਕ resolution ਪਾਸ ਹੁੰਦਾ ਹੈ । ਉਹ resolution ਡਿਪਟੀ ਕਮਿਸ਼ਨਰ ਤੇ ਕਮਿਸ਼ਨਰ ਕੋਲੋਂ ਹੋ ਕੇ ਗਵਰਨਮੈਂਟ ਪਾਸ ਪਹੁੰਚਦਾ ਹੈ । ਗਵਰਨਮੈਂਟ ਦੇ ਅਫਸਰ ਉਸ ਤੇ ਗ਼ੌਰ ਕਰਦੇ ਹਨ ਤੇ ਆਪਣਾ ਮਸ਼ਵਰਾ ਦੇਂਦੇ ਹਨ ਕਿ ਇਹ ਟੈਕਸ ਲਗ ਸਕਦਾ ਹੈ ਜਾਂ ਨਹੀਂ ਲਗ ਸਕਦਾ । ਮੈਂ ਮਾਨਯੋਗ ਮਨਿਸਟਰ ਇਨਚਾਰਜ ਕੋਲੋਂ ਪੁਛਦਾ ਹਾਂ ਕਿ ਅਦਾਲਤ ਦੇ ਫੈਸਲੇ ਦੇ ਪੇਸ਼ੇਨਜ਼ਰ ਕੀ ਇਹ ਟੈਕਸ ਕਾਨੂੰਨੀ ਤੌਰ ਤੇ ਨਾਜਾਇਜ਼ ਹੈ ? ਕੀ ਉਨ੍ਹਾਂ ਨੇ ਆਪਣੇ ਕਾਨੂੰਨੀ ਮਸ਼ੀਰਾਂ ਦੀ ਜਵਾਬ ਤਲਬੀ ਕੀਤੀ ਹੈ ਜਿਨ੍ਹਾਂ ਨੇ ਇਸ ਸੰਬੰਧ ਵਿਚ ਗਲਤ ਰਾਏ ਦਿਤੀ ਸੀ ? ਗਵਰਨਮੈਂਟ ਦੇ ਇਸ ਕਾਨੂੰਨ ਦੇ ਖਿਲਾਫ ਇਕ ਆਦਮੀ ਨੇ ਪੈਸੇ ਖਰਚ ਕੇ ਅਦਾਲਤ ਦੇ ਦਰਵਾਜ਼ੇ ਖਟਖਟਾਏ ਤੇ ਮੁਸ਼ਕਿਲ ਨਾਲ ਅਦਾਲਤ ਦੀ decree ਹਾਸਲ ਕੀਤੀ ਪਰ ਇਹ ਗਵਰਨਮੈਂਟ ਅਦਾਲਤ ਦਿਆਂ ਫੈਸਲਿਆਂ ਨੂੰ ਠੁਕਰਾ ਕੇ ਦੁਬਾਰਾ legislation ਦੁਆਰਾ ਉਸ ਹੁਕਮ ਨੂੰ undo ਕਰਨਾ ਚਾਹੁੰਦੀ ਹੈ । ਮੈਂ ਪੁਛਦਾ ਹਾਂ ਕਿ ਕੀ ਇਹ contempt of court ਨਹੀਂ ? ਜੇ ਅਦਾਲਤ ਦਾ ਇਹ ਫੈਸਲਾ ਹੈ ਕਿ ਇਹ ਟੈਕਸ ਨਾਜਾਇਜ਼ ਹੈ ਤਾਂ ਗਵਰਨਮੈਂਟ ਨੂੰ ਇਹ ਚਾਹੀਦਾ ਹੈ ਕਿ ਇਹ ਰੁਪਿਆ ਉਨ੍ਹਾਂ ਲੋਕਾਂ ਨੂੰ ਵਾਪਸ ਕਰ ਦੇਵੇ । ਮੈਂ ਸਮਝਦਾ ਹਾਂ ਕਿ ਇਸ ਬਿਲ ਰਾਹੀਂ ਪਿਛਲੇ ਟੈਕਸ ਨੂੰ validate ਕਰਨਾ ਗਵਰਨਮੈਂਟ ਦਾ ਜਾਇਜ਼ action ਨਹੀਂ । ਅਦਾਲਤ ਦੇ ਫੈਸਲੇ ਦੀ respect ਕੀਤੀ ਜਾਣੀ ਚਾਹੀਦੀ ਹੈ ਤੇ ਇਹ ਫੈਸਲੇ legislation ਦੁਆਰਾ undo ਨਹੀਂ ਕੀਤੇ ਜਾਣੇ ਚਾਹੀਦੇ ਬਲਕਿ ਉਸ ਫੈਸਲੇ ਦੇ ਮੁਤਾਬਿਕ ਵਸੂਲ ਕੀਤੀ ਹੋਈ ਰਕਮ ਗਵਰਨਮੈਂਟ ਨੂੰ ਵਾਪਸ ਕਰ ਦੇਣੀ ਚਾਹੀਦੀ ਹੈ ਤੇ ਅਗੋਂ ਲਈ ਪੂਰੀ ਇਹਤਿਆਤ ਕਰਨੀ ਚਾਹੀਦੀ ਹੈ ਕਿ ਇਹੋ ਜਿਹੇ ਟੈਕਸ ਲੋਕਾਂ ਤੇ ਨਾ ਲਾਏ ਜਾਣ । ਹੁਣ elections ਜਦੋਂ ਨੇੜੇ ਆ ਰਹੇ ਹਨ ਗਵਰਨਮੈਂਟ ਨੂੰ ਚਾਹੀਦਾ ਹੈ ਕਿ ਲੋਕਾਂ ਦੀ ਮਾਲੀ ਹਾਲਤ ਵਲ ਧਿਆਨ ਦੇ ਕੇ ਉਨ੍ਹਾਂ ਤੇ ਟੈਕਸ ਲਾਉਣ ਦਾ ਵਿਚਾਰ ਛਡ ਦਏ । ਜੇ ਸਰਕਾਰ ਇਸੇ ਤਰ੍ਹਾਂ ਦੀ ਪਾਲੀਸੀ ਤੇ ਅੜੀ ਰਹੀ ਤਾਂ ਮੈਂ ਉਸ ਨੂੰ ਚੇਤਾਵਨੀ ਦੇਣਾ ਚਾਹੁੰਦਾ ਹਾਂ ਕਿ ਉਸ ਦਾ ਵੀ ਉਹ ਹੀ ਹਸ਼ਰ ਹੋਵੇਗਾ ਜਿਹੜਾ ਅਜ ਕਲ ਪਾਕਿਸਤਾਨ ਵਿਚ ਹੋ ਰਿਹਾ ਹੈ ।

उपमंत्री (श्री बलवन्त राय तायल) : स्पीकर साहिब, इस सदन में मेरे कुछ साथियों ने tax validate करने के सिलसिले में कुछ ऐसी बातें कहीं हैं जो मैं समझता हूं कि दुरुस्त नहीं हैं। मेरे साथियों ने मांग की है कि उन अफसरों के खिलाफ़ जिन्होंने notification करते वक्त इस चीज़ को नहीं देखा और उन की ग़लती के कारण यह बिल सदन में लाना पड़ा है, कार्रवाई की जाये। मैं उन्हें यकीन दिलाता हूं कि इस के मुतअल्लिक जांच पड़ताल की जायेगी और जो कार्रवाई की जा सकती है वह की जायेगी।

**Mr. Speaker :** Question is—

That the Ambala District Board Tax Validating Bill be taken into consideration at once.

*The motion was carried.*

**Mr. Speaker :** No amendment to any clause has been received. I will, therefore, put the clauses and the Title together to the vote of the House.

CLAUSES 2 AND 1 AND TITLE

**Mr. Speaker :** Question is—

That clauses 2 and 1 and Title stand part of the Bill.

*The motion was carried.*

**Deputy Minister** (Shri Balwant Rai Tayal) : Sir, I beg to move—

That the Ambala District Board Tax Validating Bill be passed.

**Mr. Speaker :** Motion moved—

That the Ambala District Board Tax Validating Bill be passed.

**ਸਰਦਾਰ ਸਰੂਪ ਸਿੰਘ** (ਅੰਮ੍ਰਿਤਸਰ ਸ਼ਹਿਰ, ਪੂਰਬੀ) : ਸਪੀਕਰ ਸਾਹਿਬ, ਇਸ ਸਭਾ ਵਿਚ ਮੁਸ਼ਕਲ ਨਾਲ ਕੋਈ ਦਿਨ ਹੁੰਦਾ ਹੈ ਜਦੋਂ ਕੋਈ Validating Bill ਨਾ ਪੇਸ਼ ਕੀਤਾ ਜਾਏ। ਇਹ ਇਕ special remedy ਹੈ ਜਿਹੜੀ ਬੜੀ rarely ਇਸਤੇਮਾਲ ਕੀਤੀ ਜਾਣੀ ਚਾਹੀਦੀ ਹੈ, ਜਦੋਂ ਖਾਸ ਤੌਰ ਤੇ ਕੋਈ ਪੇਚੀਦਾ ਕਾਨੂੰਨ ਹੋਵੇ ਜਿਸ ਨੂੰ ਅਫਸਰ ਨਾ ਸਮਝ ਸਕਦੇ ਹੋਣ। ਇਹ ਤਾਂ ਇਕ ਸਾਧਾਰਨ ਗਲਤੀ ਹੈ। ਜਿਹੜੀ ਤਾਰੀਖ ਦੇਣੀ ਸੀ ਉਹ ਗਲਤ ਦਿਤੀ ਗਈ ਹੈ। ਇਹ ਬੜੀ ਅਜੀਬ ਜਿਹੀ ਗਲ ਹੈ ਕਿ ਇਹੋ ਜਿਹੀ ਮਾਮੂਲੀ ਤੇ ਨਿਕੰਮੀ ਗਲਤੀ ਲਈ ਹਾਊਸ ਵਿਚ ਬਿਲ ਲਿਆਂਦਾ ਜਾਏ ਤੇ ਹਾਊਸ ਦਾ ਵਕਤ ਜ਼ਾਇਆ ਕੀਤਾ ਜਾਏ। ਮਾਲੂਮ ਹੁੰਦਾ ਹੈ ਕਿ ਇਹ administration ਬੜੀ lax ਹੈ। ਜਦੋਂ ਇਕ ਜਾਂ ਦੋ Validating Bills ਪਾਸ ਕਰਾ ਲਏ ਜਾਣ ਤਾਂ ਗਵਰਨਮੈਂਟ ਨੂੰ ਖਬਰਦਾਰ ਹੋ ਜਾਣਾ ਚਾਹੀਦਾ ਹੈ ਤੇ ਅਫਸਰਾਂ ਨੂੰ ਹਿਦਾਇਤਾਂ ਜਾਰੀ ਕਰ ਦੇਣੀਆਂ ਚਾਹੀਦੀਆਂ ਹਨ ਕਿ ਇਹੋ ਜਿਹੀਆਂ ਗਲਤੀਆਂ ਦੋਬਾਰਾ ਨਾ ਹੋਣ। ਪਰ ਅਸੀਂ ਵੇਖਦੇ ਹਾਂ ਕਿ ਇਹੋ ਜਿਹੇ ਬਿਲ ਪੇਸ਼ ਕਰਨਾ ਗਵਰਨਮੈਂਟ ਦਾ ਦਸਤੂਰ ਹੋ ਗਿਆ ਹੈ ਤੇ ਹਰ ਸੈਸ਼ਨ ਵਿਚ ਅਫਸਰਾਂ ਤੇ ਮਨਿਸਟਰਾਂ ਦੀ laxity ਨੂੰ condone ਕਰਾਉਣ ਲਈ ਦੋ ਤਿੰਨ ਬਿਲ ਹਾਊਸ ਵਿਚ ਲਿਆਏ ਜਾਂਦੇ ਹਨ। ਮੈਂ ਸਮਝਦਾ ਹਾਂ ਕਿ ਇਹ ਪ੍ਰੈਕਟਿਸ ਬਿਲਕੁਲ ਬੰਦ ਹੋ ਜਾਣੀ ਚਾਹੀਦੀ ਹੈ।

**उप मंत्री** (श्री बलवन्त राय तायल) : स्पीकर साहिब ! यह जो बिल सदन के सामने है इस के मुतग्रल्लिक जो कहा जा सकता है वह कह दिया गया है। डिस्ट्रिक्ट बोर्डज़ के जो टैक्स लगे हुए हैं वह पहले से ही लगे हुए हैं। इन टैक्सों का रुपया जनता के काम ही ग्राना है। इन शब्दों के साथ मैं उम्मीद करता हूं कि सदन इस बिल का समर्थन करेगा।

**Mr. Speaker :** Question is—

That the Ambala District Board Tax Validating Bill be passed.

*The motion was carried.*

---

THE PUNJAB MUNICIPAL (TAX VALIDATING) BILL, 1956

**Deputy Minister** (Shri Balwant Rai Tayal) : Sir, I beg to move—

That the Punjab Municipal (Tax Validating) Bill be taken into consideration at once.

स्पीकर साहिब ! शाहबाद ग्रौर रोहतक म्युनिसिपल कमेटियों ने जो cycle tax ग्रौर House tax लगाया था उन के मुतग्रल्लिक notification करते वक्त दफ्तर की ग़लती की वजह से dates नहीं दी गई थीं। रोहतक म्युनिसिपल कमेटी के बारे में ऐसा हुग्रा कि एक महीने में टैक्स वसूल करने की तारीख न दी गई ग्रौर टैक्स की वसूली हुए काफी दिन हो गये थे। इस लिये tax की imposition को validate करने के लिये यह बिल सदन के सामने लाया गया है। टैक्स जो वसूल हुग्रा है वह जनता की भलाई के कामों में खर्च होगा। मैं उम्मीद करता हूं कि यह सदन इस बिल को पास करेगा।

11 a. m. | (*At this stage Mr. Deputy Speaker Occupied the Chair.*)

**Mr. Deputy Speaker :** Motion moved—

That the Punjab Municipal (Tax Validating) Bill, be taken into consideration at once.

**ਸਰਦਾਰ ਵਜ਼ੀਰ ਸਿੰਘ** (ਡੇਲੋਂ): ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਆਪਣੀ ਸਪੀਚ-ਵਿਚ ਇਹ ਮੰਨਿਆ ਹੈ ਕਿ ਸਾਡੇ ਦਫਤਰ ਦੀ ਗ਼ਲਤੀ ਸੀ ਕਿ ਤਰੀਕ ਠੀਕ ਨਹੀਂ ਦਿੱਤੀ ਅਤੇ ਕੁਝ ਹੋਰ formalities ਪੂਰੀਆਂ ਨਹੀਂ ਕੀਤੀਆਂ ਗਈਆਂ ਜਿਨ੍ਹਾਂ ਨੂੰ validate ਕਰਨ ਲਈ ਇਹ ਬਿਲ ਲਿਆਂਦਾ ਗਿਆ ਹੈ। ਉਨ੍ਹਾਂ ਨੇ ਖੁਦ ਇਹ ਬਿਲ half hearted ਤਰੀਕੇ ਨਾਲ ਪੇਸ਼ ਕੀਤਾ ਹੈ। ਉਹ ਇਹ ਮੰਨਦੇ ਹਨ ਕਿ ਦਫਤਰ ਦੀ ਗ਼ਲਤੀ ਨਾਲ ਹਾਊਸ ਦਾ ਵਕਤ ਅਤੇ ਗਵਰਨਮੇਂਟ ਦਾ ਪੈਸਾ ਜ਼ਾਇਆ ਕਰਨਾ ਪਿਆ ਹੈ। ਹਾਊਸ ਵਿਚ ਗਵਰਨਮੇਂਟ ਨਾਲ ਭਾਰੀ majority ਹੈ। ਇਸ ਲਈ ਜਿਹੜਾ ਬਿਲ ਇਹ ਚਾਹੇ ਪਾਸ ਕਰ ਸਕਦੀ ਹੈ। ਜਿਸ ਤਰ੍ਹਾਂ ਆਪ ਨੂੰ ਪਤਾ ਹੈ ਪਿਛਲੇ Betterment charges Bill ਦੀ ਹਰੇਕ ਮੈਂਬਰ ਨੇ ਸਵਾਏ ਮਨਿਸਟਰ ਇਨਚਾਰਜ ਦੇ ਮੁਖਾਲਫ਼ਤ ਕੀਤੀ। ਪਰ ਜਿਸ ਵੇਲੇ ਵੋਟਾਂ ਦਾ ਸਵਾਲ ਆਇਆ ਸਰਕਾਰੀ ਪਾਰਟੀ ਦੇ ਮੈਂਬਰਾਂ ਨੇ ਬਿਲ ਨੂੰ support ਕੀਤਾ। ਤਕਰੀਰਾਂ ਤਾਂ ਹਾਊਸ ਵਿਚ ਇਹ ਮੈਂਬਰ ਕੁਝ ਕਰਦੇ ਹਨ ਅਤੇ ਵੋਟ ਕਿਸੇ ਹੋਰ ਤਰ੍ਹਾਂ ਕਰਦੇ ਹਨ। ਬਾਹਰ ਜਾਕੇ ਉਹ ਤਕਰੀਰਾਂ ਲੋਕਾਂ ਨੂੰ ਵਖਾ ਕੇ ਕਹਿੰਦੇ ਹਨ ਕਿ ਅਸਾਂ ਤਾਂ ਇਸ ਬਿਲ ਦੀ ਮੁਖਾਲਫ਼ਤ ਕੀਤੀ ਸੀ। ਇਹ political dishonesty ਹੈ।

[ਸਰਦਾਰ ਵਜ਼ੀਰ ਸਿੰਘ]

ਇਹ ਜਿਹੜੀ ਦਫ਼ਤਰ ਦੀ ਗਲਤੀ ਹੋਈ ਹੈ ਇਸ ਬਾਰੇ ਕੀ ਮਨਿਸਟਰ ਸਾਹਿਬ assurance ਦੇਣਗੇ ਕਿ ਇਨਕੁਆਇਰੀ ਕੀਤੀ ਜਾਵੇਗੀ ਅਤੇ ਜਿਸ ਕਿਸੇ ਕਲਰਕ ਜਾਂ ਹੋਰ ਆਦਮੀ ਨੇ ਇਹ ਗ਼ਲਤੀ ਕੀਤੀ ਹੈ, ਉਸ ਦੇ ਖਿਲਾਫ action ਲਿਆ ਜਾਵੇਗਾ । ਜੇ ਇਹ ਚੀਜ਼ ਹੋਵੇ ਤਾਂ ਇਸ validating bill ਦਾ ਮਤਲਬ ਹਲ ਹੋ ਜਾਂਦਾ ਹੈ ਅਤੇ ਦਫਤਰ ਵਾਲਿਆਂ ਨੂੰ ਵੀ ਅੱਗੇ ਲਈ ਕੰਨ ਹੋ ਜਾਣਗੇ । ਇਸ ਤਰ੍ਹਾਂ ਅੱਗੇ ਲਈ ਹਾਊਸ ਦਾ ਵਕਤ ਵੀ ਬਚ ਜਾਵੇਗਾ । ਇਸ ਲਈ ਮੈਂ ਮਨਿਸਟਰ ਸਾਹਿਬ ਨੂੰ request ਕਰਦਾ ਹਾਂ ਕਿ ਇਸ ਮਾਮਲੇ ਵਿਚ ਜਿਸ ਜਿਸ ਆਦਮੀ ਨੇ ਗਲਤੀ ਕੀਤੀ ਹੈ, ਇਨਕਵਾਇਰੀ ਕਰਕੇ ਉਸ ਦੇ ਵਿਰੁਧ action ਲਿਆ ਜਾਵੇ ।

**ਸਰਦਾਰ ਚੰਨਣ ਸਿੰਘ ਧੂਤ** (ਟਾਂਡਾ): ਸਪੀਕਰ, ਸਾਹਿਬ, ਇਹ ਆਪਣੀ ਕਿਸਮ ਦਾ ਦੂਜਾ ਬਿਲ ਹੈ। ਪਿਛਲੇ ਪੰਜ ਸਾਲਾਂ ਵਿਚ ਕਾਫੀ ਬਿਲ ਇਸ ਤਰ੍ਹਾਂ ਦੇ ਆ ਚੁਕੇ ਹਨ । ਹਰ ਸੈਸ਼ਨ ਵਿਚ ਮਨਿਸਟਰ ਇੰਨਚਾਰਜ ਵਾਅਦਾ ਕਰਦੇ ਹਨ ਕਿ ਅਸੀਂ ਗ਼ਲਤੀ ਕਰਨ ਵਾਲੇ ਆਦਮੀਆਂ ਦੇ ਖਿਲਾਫ action ਲਵਾਂਗੇ । ਮੈਂ ਇਹ ਪੁਛਦਾ ਹਾਂ ਕਿ ਪਹਿਲਾਂ ਜਿਹੜੇ ਵਾਹਦੇ ਮਨਿਸਟਰ ਕਰਦੇ ਰਹੇ ਹਨ, ਉਨ੍ਹਾਂ ਤੇ ਕਦੇ ਉਹ ਪਾਬੰਦ ਰਹੇ ਹਨ ? ਫੇਰ ਹੋ ਸਕਦਾ ਹੈ ਕਿ ਅਗਲੇ ਸੈਸ਼ਨ ਤਕ ਹੋਰ ਮਨਿਸਟਰ ਹੋਵੇ । ਇਨ੍ਹਾਂ ਵਾਹਦਿਆਂ ਦਾ ਕੋਈ ਫਾਇਦਾ ਨਹੀਂ । ਮਨਿਸਟਰ ਸਾਹਿਬ ਦੱਸਣ ਕਿ ਇਸ ਅਸੈਬੰਲੀ ਦੀ ਜ਼ਿੰਦਗੀ ਵਿਚ ਕਿਸ ਮਿਉਂਸਪੈਲਿਟੀ ਦੇ ਖਿਲਾਫ action ਲਿਆ ਗਿਆ ਹੈ । ਮੈਨੂੰ ਪਤਾ ਹੈ ਕਿ ਇਸ ਹਾਊਸ ਨੇ ਇਕ Assurance Committee ਬਣਾਈ ਹੈ । ਬਾਕੀ ਮਹਿਕਮਿਆਂ ਬਾਰੇ ਤਾਂ ਸਾਨੂੰ ਇਤਲਾਹ ਆਉਂਦੀ ਹੈ ਪਰ ਮਿਉਂਸਪੈਲਿਟੀਆਂ ਬਾਰੇ ਦਿੱਤੇ ਗਏ ਵਾਹਦੇ ਕਦੇ ਪੂਰੇ ਨਹੀਂ ਹੋਏ । ਇਹ ਚੰਗਾ ਨਹੀਂ ਲਗਦਾ ਕਿ ਅਫਸਰ ਮਨਿਸਟਰਾਂ ਨੂੰ ਕਹਿਣ ਕਿ ਇਹ ਬਿਲ ਪਾਸ ਕਰ ਦਿਉ ਅਤੇ ਬਿਲ ਲੈ ਆਂਦਾ ਜਾਵੇ । ਇਸ ਲਈ ਮਨਿਸਟਰ ਸਾਹਿਬ ਨੇ ਜਿਹੜਾ ਵਾਹਦਾ ਕੀਤਾ ਹੈ—

उपाध्यक्ष महोदय: अभी तक तो कहीं नहीं किया । (It has not been done so far.)

**ਸਰਦਾਰ ਚੰਨਣ ਸਿੰਘ ਧੂਤ** : ਇਸੇ ਤਰ੍ਹਾਂ ਦੇ ਪਹਿਲੇ ਅੰਬਾਲਾ ਡਿਸਟ੍ਰਿਕਟ ਬੋਰਡਾਂ ਦੇ ਬਿਲ ਬਾਰੇ ਤਾਂ ਕੀਤਾ ਹੈ । ਮਨਿਸਟਰ ਇਨਚਾਰਜ ਸ਼ਾਇਦ ਇਸ ਬਿਲ ਦੇ ਹਕ ਵਿਚ ਨਹੀਂ ਹਨ; ਉਹ ਤਾਂ ਮਜਬੂਰ ਹੋਕੇ ਇਕ ਡਿਊਟੀ ਔਖੇ ਸੌਖੇ ਪੂਰੀ ਕਰ ਰਹੇ ਹਨ । ਜੇਕਰ ਉਹ ਇਸ ਤਰ੍ਹਾਂ ਦੀਆਂ ਗ਼ਲਤੀਆਂ ਕਰਨ ਵਾਲਿਆਂ ਦੇ ਖਿਲਾਫ ਐਕਸ਼ਨ ਲੈਣ ਤਾਂ ਇਸ ਤਰ੍ਹਾਂ ਦੀ ਚੀਜ਼ ਦੋਬਾਰਾ ਨਹੀਂ ਹੋਵੇਗੀ ।

**ਸਰਦਾਰ ਸਰੂਪ ਸਿੰਘ** (ਅੰਮ੍ਰਿਤਸਰ ਸ਼ਹਿਰ, ਪੂਰਬੀ): ਸਪੀਕਰ ਸਾਹਿਬ, ਪਹਿਲਾ ਕੇਸ ਰੋਹਤਕ ਮਿਉਂਸਪੈਲਿਟੀ ਵਲੋਂ ਜ਼ਮੀਨ ਅਤੇ ਮਕਾਨਾਂ ਤੇ ਲਾਏ ਗਏ ਟੈਕਸ ਬਾਰੇ ਹੈ । ਪਹਿਲਾਂ ਇਹ ਟੈਕਸ 4/1I/- per cent on their annual value ਸੀ । ਫੇਰ ਕਮੇਟੀ ਨੇ ਇਹ ਟੈਕਸ ਵਧਾ ਕੇ 7 ਰੁਪਏ 6 ਪਾਈਆਂ ਵੀ ਸਦੀ ਕਰ ਦਿਤਾ । ਪਰ ਇਸ ਵਧੇ ਹੋਏ ਟੈਕਸ ਦੀ notification illegal ਹੋ ਗਈ । Tax payers ਨੇ ਸਮਝਿਆ ਕਿ ਉਹ ਟੈਕਸ ਤੋਂ ਬਚ ਜਾਣਗੇ । ਇਹ ਸਾਰਾ ਫੈਸਲਾ ਹੋਣ ਤੋਂ ਬਾਅਦ ਸਾਡੀ

ਸਰਕਾਰ ਹੁਣ ਇਥੇ ਆਈ ਹੈ। ਉਹ ਜਿਹੜੇ tax payers ਗ਼ਲਤੀ ਹੋਣ ਨਾਲ ਬਚ ਗਏ ਸਨ ਹੁਣ ਉਨ੍ਹਾਂ ਨੂੰ ਫੇਰ ਟੈਕਸ ਦੇਣ ਲਈ ਮਜਬੂਰ ਕੀਤਾ ਜਾ ਰਿਹਾ ਹੈ। ਇਹ ਮਸਲਾ ਸਪੀਕਰ ਸਾਹਿਬ ਪਹਿਲੇ ਨਾਲੋਂ ਜ਼ਿਆਦਾ ਅਹਿਮ ਹੈ ਕਿਉਂਕਿ ਇਸ ਵਿਚ rate of tax ਵਧਾਇਆ ਜਾ ਰਿਹਾ ਹੈ । ਨੋਟੀਫੀਕੇਸ਼ਨ ਦੇ illegal ਸਾਬਤ ਹੋਣ ਨਾਲ ਬਹੁਤ ਸਾਰੇ tax payers ਟੈਕਸ ਦੇਣ ਤੋਂ ਬਚ ਗਏ । ਹੁਣ ਉਨ੍ਹਾਂ ਸਾਰਿਆਂ ਨੂੰ ਮੁੜ ਲਪੇਟਿਆ ਜਾ ਰਿਹਾ ਹੈ । ਜੇ ਸਰਕਾਰ ਗਲਤੀ ਕਰਦੀ ਹੈ ਤਾਂ ਇਸ ਨੂੰ ਉਸ ਦੇ consequences suffer ਕਰਨੇ ਚਾਹੀਦੇ ਹਨ ਬਜਾਏ ਇਸ ਦੇ ਕਿ tax payers ਨੂੰ ਤੰਗ ਕੀਤਾ ਜਾਵੇ । ਇਸ ਲਈ ਇਸ ਕੇਸ ਵਿਚ validation unjust ਹੈ । ਅਤੇ ਫਿਰ courts of adjudication ਦਾ ਫਾਇਦਾ ਹੀ ਕੀ ਹੈ ਜੇ ਇਕ ਵਾਰ ਹਾਰ ਜਾਣ ਪਿਛੋਂ ਫੇਰ ਐਵੇ ਬਿਲ ਪਾਸ ਕਰ ਲਿਆ ਜਾਏ । ਇਹ ਠੀਕ ਨਹੀਂ ਹੈ ।

उप मंत्री (श्री बलवन्त राए तायल) : स्पीकर साहिब, यह बिल रोहतक और शाहबाद म्युनिसिपल कमेटियों की तरफ़ से लगाए गए दो टैक्सों को validate करने के लिये लाया गया है। शाहबाद म्युनिसिपल कमेटी ने साईकल टैक्स लगाया था। यह तो थोड़ी सी रकम है। अगर हम इस को validate करें तो जनता का नुकसान नहीं करते। जो रुपया आएगा जनता के काम पर खर्च किया जाएगा। इस के इलावा मुझे अफ़सोस है कि जिन लोगों ने notification करना था उन्होंने पूरा ध्यान नहीं दिया। उन के बारे में लिख भी दिया गया है और आगे के लिये हम कोशिश करेंगे कि ऐसे बिल हाऊस में न आएं।

**Mr. Deputy Speaker :** Question is—

That the Punjab Municipal (Tax Validating) Bill be taken into consideration at once.

*The motion was carried.*

**Mr. Deputy Speaker :** Now the House will proceed to consider the Bill clause by clause.

CLAUSE 2

**Mr. Deputy Speaker :** There is no amendment to this clause.

Question is—

That clause 2 stand part of the Bill.

**Shri Dev Raj Sethi :** Sir, what about my amendment of which I had given a notice.

**Mr. Deputy Speaker :** There is no amendment given notice of by the hon. Member to this Clause. It is to the Schedule.

Question is—

That clause 2 stand part of the Bill.

*The motion was carried.*

SHEDULE

**Shri Dev Raj Sethi** (Rohtak) : Sir, I beg to move—

*Delete* the entry relating to Rohtak District.

[Shri Dev Raj Sethi]

अध्यक्ष महोदय, रोहतक म्युनिसिपैलटी काफी अरसा से सुप्रसीडड है। जब यह नया टैक्स बढ़ाया गया तो उस वक्त वहां पर जनता के नुमाइंदे नहीं थे बल्कि अकेला ऐडमिनिस्ट्रेटर ही था जिस ने कि बगैर जनता की राए लिये वहां पर टैक्स डयोढ़ा कर दिया। नतीजा यह हुआ कि इस के खिलाफ काफी आन्दोलन हुआ। रोहतक में पहले से ही इममूवेबल प्रापर्टी टैक्स है जो कि दस फी सदी है। रोहतक कोई इंडस्ट्रियल टाऊन नहीं है। अम्बाला डिवीज़न वैसे ही बहुत पिछड़ा हुआ है और रोहतक शहर की हैसीयत बहुत उन्नति वाले शहरों में नहीं है। इस वक्त टैक्सेशन इनक्वायरी कमेटी की सिफारिश भी पंजाब गवर्नमैंट के ज़ेरे ग़ौर है। मेरा मतलब यह है कि इन दोनों टैक्सों को हटा कर एक टैक्स कर दिया जाए। उन्होंने भी इस बात को महसूस करते हुए कि शायद उन शहरों में जहां पर टैक्सों का बोझ बहुत ज़्यादा है हलका किया जाए, टैक्सों की डुप्लीकेशन न हो और शहर के हालात को देखते हुए यह फैसला किया है। चूंकि वहां की जनता की राए के खिलाफ अकेले ऐडमिनिस्ट्रेटर ने यह टैक्स लगाया है मैं इस विचार से गवर्नमैंट से सिफारिश करता हूं कि रोहतक के केस में इस को डिलीट किया जाए।

**Mr. Deputy Speaker :** Motion moved—

*Delete* the entry relating to Rohtak District.

**Deputy Minister** (Shri Balwant Rai Tayal) : Sir, I accept the amendment moved by Shri Dev Raj Sethi. But in regard to Municipal Committee Shahabad, District Karnal, I beg to move—

Against the entry "Shahabad, District Karnal" under the heading "Date of enforcement" *for* "No date" *substitute* "10th December,1954".

शाह आबाद म्युनिसिपैलटी ने जिस तारीख से इस टैक्स को validate करना है उसे mention नहीं किया। मैं उस के मुतअल्लिक एक amendment पेश करता हूं कि उस की date 10-12-54 कर दी जाए।

**Mr. Deputy Speaker** : Motion moved—

Against the entry "Shahabad, District Karnal" under the heading "Date of enforcement" *for* "No date" *substitute* "10th December 1954".

**Mr. Deputy Speaker :** Question is—

Delete entry relating to the Rohtak District.

*The motion was carried.*

**Mr. Deputy Speaker :** Question is—

Against the entry "Shahabad, District Karnal", under the heading "Date of enforcement", *for* "No date" *substitute* "10th December, 1954".

*The motion was carried.*

**Mr. Deputy Speaker :** Question is—

That the Schedule, as amended, stand part of the Bill.

*The motion was carried.*

CLAUSE 1

**Mr. Deputy Speaker :** Question is—

That clause 1 stand part of the Bill.

*The motion was carried.*

TITLE

**Mr. Deputy Speaker :** Question is—

That the Title be the Title of the Bill.

*The motion was carried.*

**Deputy Minister** (Shri Balwant Rai Tayal) : Sir, I beg to move—

That the Punjab Municipal (Tax Validating) Bill as amended be passed.

**Mr. Deputy Speaker :** Motion moved—

That the Punjab Municipal (Tax Validating) Bill as amended be passed.

**ਸਰਦਾਰ ਸਰੂਪ ਸਿੰਘ** (ਅਮ੍ਰਿਤਸਰ ਸ਼ਹਿਰ, ਪੂਰਬੀ) : ਸਪੀਕਰ ਸਾਹਿਬ, ਮੈਨੂੰ ਇਸ ਗਵਰਨਮੈਂਟ ਦੇ ਕੰਮ ਕਰਨ ਦੇ ਤਰੀਕੇ ਦੀ ਸਮਝ ਨਹੀਂ ਆਈ । ਇਕ Validating Bill ਲਿਆਏ ਹਨ । ਉਸ ਵਿਚ 90 ਫੀ ਸਦੀ ਹਿਸਾ ਰੋਹਤਕ ਦਾ ਸੀ । ਹੁਣ ਉਹ delete ਹੋ ਗਿਆ ਹੈ । ਇਹ ਕਿਸ ਤਰ੍ਹਾਂ ਹੋਇਆ ਹੈ ਮੈਨੂੰ ਸਮਝ ਨਹੀਂ ਆਈ । ਜੇਕਰ ਇਹ ਬਿਲ ਨਾ ਲਿਆਉਂਦੇ ਅਤੇ Court of law ਦਾ verdict ਹੀ ਮਨ ਲੈਂਦੇ ਤਾਂ ਜ਼ਿਆਦਾ gracefull ਹੁੰਦਾ । ਬਿਲ ਲਿਆਏ ਹਨ, ਮਨਿਸਟਰ ਸਾਹਿਬ ਨੇ ਉਸ ਨੂੰ support ਕੀਤਾ ਹੈ । ਘੋੜਾ ਨਿਕਲ ਗਿਆ ਅਤੇ ਪੂਛਲ ਰਹਿ ਗਈ । ਇਹ procedure ਕੀ ਹੈ ? Day to day ਅਤੇ minute to minute ਫੈਸਲਾ ਹੁੰਦਾ ਹੈ । ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਨੂੰ ਹਾਊਸ ਦੇ ਨਾਲ ਮਜ਼ਾਕ ਨਹੀਂ ਕਰਨਾ ਚਾਹੀਦਾ ।

**प्रोफैसर मोता सिंह ग्रानन्दपुरी** (ग्रादमपुर) : स्पीकर साहिब, मेरे काबिल दोस्तों ने Validating Bill के मुतग्रल्लिक काफी कुछ कहा है । मैं कुछ ग्रौर इज़ाफा नहीं करना चाहता । क्योंकि यह तौज़ीह ग्रौकात तो ज़रूर है इस के ग्रलावा यह एक evil है जो कि legislature के ग्रन्दर introduce की गई है । मैं इस को evil इस वास्ते कहता हूं कि कई बातें बगैर सोचे समझे लाई जाती हैं ग्रौर बाद में ग्रगर उन्हें समझ ग्रा जाती है तो किसी हद तक मजबूर हो कर उन को यह कहना पड़ता है कि हम ने ग़लती की । लेकिन कल जिस तरह Betterment Fee Bill पर काफी समय ज़ाया करने के बाद ग्राज वापस लिया गया है, मैं बुरा तो नहीं कहता, यह उन के तदब्बर की निशानी है, ग्रगर वे पहले सोच लेते तो हाऊस उतने वक्त में कोई ग्रौर बिल पास कर लेता । मैं ने इस बिल की इबारत को देखा है । एक दफा है । Judgement order ग्रौर decree किसी competent civil court की है उस को ग़लत करार दिया गया है । ग्रौर validate किया जाता है ग्रगर इस को कोई competent authority validate कर दे तो । Competent Civil Court ग्रौर competent

[प्रोफैसर मोता सिंह आनन्दपुरी]

authority यह कुछ technique हैं, legality की। हम समझना चाहते हैं कि वह competent authority कौन है। इस की कोई definition नहीं है, vague सी रखी गई है। लेकिन court के फैसले को ग़लत करार देना यह High Court का काम है। आज तो चाहिये था कि इस का procedure जो legal है वह पूरा होता उसके बाद इस को Legislature के अन्दर लाया जाता। लेकिन यहां पर जब किसी Minister का दिल करता है तो वह उठ कर ग़लती को validate कर देता है। यह कोई मामूली बात नहीं है। जिस तरह रोहतक के दोस्त ने amendment पेश की, उस की reason में cogency थी। उस को आप ने मान लिया, अच्छा किया। लेकिन जो आप की ग़लती है उस को मैं अच्छा नहीं कहूंगा। इस वास्ते मैं कहता हूं कि इस किस्म के बिल जो vague हैं और ज़्यादा consideration का तकाज़ा करते हैं कि उन को ज़्यादा ग़ौर से पढ़ा जाए, देखा जाए, उन को इतनी जल्दी हाऊस में पेश नहीं करना चाहिये। हम नहीं कहते कि ऐसा बिल आप को L. R. ने कैसे उठा कर दे दिया है कि हाऊस में पेश कर दो। मेरा इरादा किसी पर aspersions cast करने का नहीं है। लेकिन कहना चाहता हूं कि ऐसी चीज़ें हाऊस की कदरो मन्ज़लित को नीचा करती हैं, हाऊस के prestige को नीचा करती हैं और हमारे तदब्बर के बारे में भी लोगों को उंगली उठाने का मौका देती हैं। इस लिये आप आइंदा ऐसा न किया करें।

**श्री बाबू दयाल** (सोहना) : स्पीकर साहिब, इस से पहले कि मैं इस बिल पर कुछ अर्ज़ करूं, मैं गवर्नमैंट को मुबारकबाद देता हूं कि कल जो उन्होंने अहिम ग़लती की थी उस बिल को postpone कर के उन्होंने उस को दुरुस्त कर दिया है। मेरा ख्याल है कि आज भी उन्होंने यह बिल पेश कर के जो ग़लती की है इस बिल को postpone करके शायद इस ग़लती को भी ठीक कर लेंगे। मुझे आज ऐसे हालात नज़र आ रहे हैं क्योंकि कोई भी hon. Member इस हाऊस का इस बिल के हक में नहीं बोल रहा है।

जैसे कि एक hon. Member ने फरमाया, इस बिल की statement of objects and reasons में दिया हुआ है कि एक sub-judge ने इस को invalidate कर दिया था अब उस को validate करने के लिये हाऊस में पेश किया गया है। यही बात गवर्नमैन्ट की बड़ी ना-अहलीयत का सबूत है। जो invalidated बातें हैं उन को validate करने के लिये हाऊस में बिल पेश किये जाने से पहले भली भांति सोच समझ कर क्यों न पेश किया जाये। दूसरी बात उन्होंने यह कही है कि tax के रेट को ४-११-० रुपये से बढ़ा कर ७-०-६ रुपये कर दिया है यह भी कोई अच्छी बात नहीं है। क्योंकि आजकल लोगों का पहले ही यह ख्याल है कि टैक्स बहुत ज़्यादा बढ़ गए हैं। पिछले दिनों रोहतक ज़िले में सोनीपत म्यूनिसिपल कमेटी की हद की ज़मीनों में इतना टैक्स बढ़ गया है जिस से कि लोगों को बहुत गिला हुआ है। वहां पर तो जिस कीमत पर ज़मीन बिकती थी उस से भी ज़्यादा टैक्स लोगों को साल में pay करना पड़ता है। लोग तो यह सोचते हैं कि अगर ज़मीन बिक जाए तो अच्छा है टैक्स तो न देना पड़ेगा।

जनाब मैं अर्ज़ कर रहा था कि टैक्सों की भरमार कर दी है। जहां चार रुपये ग्यारह आने फ़ीसदी टैक्स था वहां सात रुपये छ: पाई कर दिया है। यह एक ऐसा बिल है कि जो invalid को valid करार देने के दृष्टिकोण से पेश किया गया है। इस का नतीजा यह होता है कि लोगों में गवर्नमैंट की बड़ी भारी बदनामी होती है और सब से बड़ी बात तो यह है कि कांग्रेस सरकार जिस के बनाने के लिये बहुत से लोग शहीद हुए उस को भी discredit जाता है। इस से न केवल कांग्रेस संस्था की बदनामी होती है बल्कि महात्मा गांधी जिन का कद आदम बुत आप के पीछे लगा हुआ है उन की भी बदनामी होती है। इस लिये मैं इस गवर्नमैंट से गुज़ारिश करूंगा कि इस तरह के बिलों को पेश न किया करें जो भी बात करनी हो उसे सोच समझ कर किया करें। इस लिये बेहतर तो यह है कि कल की तरह आज भी या तो इस बिल को withdraw कर लिया जाए या postpone कर दिया जाए तो अच्छी बात होगी।

**उप मंत्री** (श्री बलवन्त राए तायल) : डिप्टी स्पीकर साहिब ! जहां तक रोहतक म्युनिसिपल कमेटी का इस बिल से तअल्लुक है, उस के बारे में वहां के इस सदन के सदस्य ने जो amendment पेश की उसे मान लिया गया है। शहर की हालत को देखते हुए उन की बात को मान लिया है।

जहां तक शाहाबाद म्युनिसिपल कमेटी का सम्बन्ध है; उन्होंने cycle पर टैक्स लगाया है। यह टैक्स अवाम के ऊपर नहीं कहा जा सकता। जिस के पास cycle होगा वही इस tax को देगा। इस लिये यह आम लोगों पर न हो कर सिर्फ़ कुछ लोगों पर है। फिर यह टैक्स है भी उन लोगों पर यानी उस हल्के पर जो उस म्युनिसिपल कमेटी की हदूद के अन्दर आएगा। इस का फायदा शहर वालों को ही होगा, उन्हीं के काम आएगा। इस लिये इन हालात के अन्दर मैं यह चाहता हूं कि आप इसे पास कर दें।

**Mr. Deputy Speaker :** Question is—

That the Punjab Municipal (Tax Validating) Bill as amended be passed.

*The motion was carried.*

---

## THE PUNJAB GRAM PANCHAYAT (AMENDMENT) BILL, 1956

**Deputy Minister** (Sardar Amar Singh) : Sir, I beg to move—

That the Punjab Gram Panchayat (Amendment) Bill be taken into consideration at once.

जनाब डिप्टी स्पीकर साहिब ! यह जो ग्राम पंचायत के बारे में Amending Bill पेश किया गया है इस में तीन बातें आप के सामने रखी गई हैं। पहले ऐक्ट के मुताबिक पंचायत सिर्फ़ उसी गांव में बनाई जा सकती थी जहां कि आबादी 500 हो। जिस गांव में पांच सौ नहीं होती थी वहां पंचायत नहीं बनाई जा सकती थी।

**ਸਰਦਾਰ ਚੰਨਣ ਸਿੰਘ ਧੂਤ** : ਪੰਜਾਬੀ ਵਿਚ ਬੋਲੋ । ਨਹੀਂ ਤਾਂ ਭੁਲ ਜਾਓਗੇ ।

(ਆਵਾਜ਼ਾਂ : ਹਾਂ, ਹਾਂ ਪੰਜਾਬੀ ਵਿਚ ਹੀ ਬੋਲੋ ।)

**ਉਪ ਮੰਤਰੀ** (ਸਰਦਾਰ ਅਮਰ ਸਿੰਘ) : ਇਸ ਬਿਲ ਦੇ ਮੁਤਾਬਿਕ ਜਿਸ ਪਿੰਡ ਵਿਚ ਘਟ ਤੋਂ ਘਟ ਪੰਜ ਸੌ ਦੀ ਆਬਾਦੀ ਹੁੰਦੀ ਸੀ ਉਥ ਹੀ ਪੰਚਾਇਤ ਬਣਾਈ ਜਾ ਸਕਦੀ ਸੀ । ਜਿਥੇ 499 ਦੀ ਆਬਾਦੀ ਹੋਵੇ ਉਥੇ ਵੀ ਪੰਚਾਇਤ ਨਹੀਂ ਸੀ ਬਣਾਈ ਜਾ ਸਕਦੀ । ਇਸ ਲਈ ਕਈਆਂ ਪਿੰਡਾਂ ਦੇ ਗਰੁੱਪ ਬਣਾਕੇ ·ਉਨ੍ਹਾਂ ਵਿਚ ਸਾਂਝੀਆਂ ਪੰਚਾਇਤਾਂ ਬਣੀਆਂ ਹੋਈਆਂ ਹਨ । ਗਵਰਨਮੈਂਟ ਪਾਸ ਕਈ ਅਜਿਹੇ ਇਤਰਾਜ਼ਾਤ ਆਏ ਹਨ ਅਤੇ ਕਈ ਪਿੰਡਾਂ ਵਿਚੋਂ ਸ਼ਿਕਾਇਤਾਂ ਆਈਆਂ ਹਨ ਕਿ ਉਨ੍ਹਾਂ ਪੰਚਾਇਤਾਂ ਵਿਚ ਪੰਚਾਇਤ area ਦੀ ਸਾਂਝੀ ਭਲਾਈ ਮੁਖ ਨਾ ਰਖਦਿਆਂ ਹੋਇਆਂ ਕਈ ਪੰਚ ਪਾਰਟੀ ਬਾਜ਼ੀ ਵਿਚ ਪੈ ਕੇ ਛੋਟਿਆਂ ਪਿੰਡਾਂ ਦਾ ਕੋਈ ਖਿਆਲ ਹੀ ਨਹੀਂ ਕਰਦੇ । ਇਹ ਵੀ ਪਤਾ ਲਗਿਆ ਹੈ ਕਿ ਵਡੇ ਪਿੰਡਾਂ ਵਾਲੇ ਛੋਟੇ ਪਿੰਡਾਂ ਦੇ interests ਨੂੰ ignore ਕਰਦੇ ਹਨ ਅਤੇ ਪੰਚਾਇਤਾਂ ਆਪਣੀ ਮਨਮਾਨੀ ਕਰਦੀਆਂ ਹਨ। ਇਹ ਵੀ ਸਰਕਾਰ ਦੇ ਨੋਟਿਸ ਵਿਚ ਆਇਆ ਹੈ ਕਿ ਜਿਹੜੇ ਸੁਧਾਰ ਦੇ ਕੰਮ ਵੀ ਹੋਏ ਹਨ ਯਾਨੀ ਚੰਗੀਆਂ ਚੀਜ਼ਾਂ, ਜਿਵੇਂ ਆਪਣੀਆਂ ਗਲੀਆਂ ਪਕੀਆਂ ਕਰਨੀਆਂ ਅਤੇ ਹੋਰ ਖੂਹ ਤੇ ਹੋਰ ਚੀਜ਼ਾਂ ਬਣਾਉਣ ਵਿਚ ਵੀ ਛੋਟਿਆਂ ਪਿੰਡਾਂ ਨੂੰ ਨਜ਼ਰ ਅੰਦਾਜ਼ ਕੀਤਾ ਗਿਆ । ਜਿਹੜੀ ਗਵਰਨਮੈਂਟ ਪਾਸੋਂ aid ਜਾਂਦੀ ਸੀ ਉਸ ਨੂੰ ਵੀ ਪੰਚਾਇਤ ਵਡੇ ਪਿੰਡਾਂ ਲਈ ਹੀ ਖਰਚ ਕਰਦੀ ਰਹੀ ; ਛੋਟਿਆਂ ਦਾ ਕੋਈ ਖਿਆਲ ਨਹੀਂ ਕੀਤਾ । ਇਸ ਲਈ ਪਹਿਲੇ ਐਕਟ ਵਿਚ ਤਰਮੀਮ ਕਰਨ ਦੀ ਲੋੜ ਪਈ ਹੈ ਕਿ ਜਿਥੇ ਪੰਜ ਸੌ ਦੀ ਆਬਾਦੀ ਨ ਹੋਵੇ ਉਥੇ ਵੀ ਪੰਚਾਇਤ ਬਣਾਈ ਜਾ ਸਕੇ ।

ਇਸ ਤੋਂ ਅਲਾਵਾ ਦੂਜੀ ਕਲਾਜ਼ ਇਹ ਹੈ ਕਿ ਪੰਚਾਇਤ ਦੇ ਜਿਹੜੇ funds ਹਨ ਉਨ੍ਹਾਂ ਵਿਚੋਂ ਪੰਚਾਇਤਾਂ ਈਲੈਕਸ਼ਨਾਂ ਲਈ ਖਰਚਾ ਕਰ ਸਕਣ । ਜਿਥੋਂ ਤਕ ਪੰਚਾਇਤਾਂ ਦੀ ਗਿਣਤੀ ਦਾ ਤਾਲੁਕ ਹੈ ਸਾਰੇ ਪੰਜਾਬ ਵਿਚ 9,000 ਪੰਚਾਇਤਾਂ ਹਨ ਅਤੇ ਇਨ੍ਹਾਂ ਦੀ ਆਮਦਨ ਜਿਹੜੀ ਅਸੀਂ ਮਾਮਲੇ ਦਾ 10% ਦਿੰਦੇ ਹਾਂ ਉਸ ਤੋਂ ਇਲਾਵਾ ਤਕਰੀਬਨ 17 ਲਖ ਹੈ । ਜੇ ਸਾਰੀਆਂ ਪੰਚਾਇਤਾਂ ਈਲੈਕਸ਼ਨਾਂ ਲਈ ਆਪਣੇ ਕੋਲੋਂ ਖਰਚ ਕਰਨ ਤਾਂ ਕੋਈ ਇਕ ਲਖ ਦੇ ਕਰੀਬ ਸਾਰਾ ਖਰਚ ਪਵੇਗਾ । ਜੇ ਫ਼ੀ ਪੰਚਾਇਤ ਹਿਸਾਬ ਲਗਾਈਏ ਤਾਂ ਹਰ ਇਕ ਪੰਚਾਇਤ ਦੀ ਆਮਦਨ ਸਾਲ ਵਿਚ ਔਸਤਨ 556 ਰੁਪਏ ਤੇ ਖਰਚ 333 ਰੁਪਏ ਨਿਕਲਦਾ ਹੈ । ਇਸੇ ਤਰ੍ਹਾਂ ਜੇ ਹਰ ਪਿੰਡ ਵਿਚ ਈਲੈਕਸ਼ਨ ਦਾ ਖਰਚ ਗਿਣੀਏ ਤਾਂ 12 ਰੁਪਏ ਨਿਕਲਦਾ ਹੈ । ਇਸ ਲਈ ਇਕ provision ਇਹ ਖਰਚ provide ਕਰਨ ਲਈ ਕੀਤਾ ਗਿਆ ਹੈ ।

ਤੀਜੀ ਕਲਾਜ਼ ਪੰਚਾਇਤਾਂ ਨੂੰ ਕੁਝ ਹਕੂਕ ਦੇਣ ਦੀ ਹੈ । ਅਸੀਂ ਇਹ ਚਾਹੁੰਦੇ ਹਾਂ ਕਿ Common land ਪੰਚਾਇਤ ਦੇ ਹਕੂਕ ਵਿਚ ਆਏ । ਜਿਥੇ ਪੰਚਾਇਤ ਨੂੰ ਇਹ ਹੱਕ ਹੈ ਕਿ ਜੇ ਕੋਈ ਛਜਾ ਵਧਾ ਲਵੇ, ਗਲੀ ਤੇ ਕਬਜ਼ਾ ਕਰ ਲਏ ਜਾਂ ਪਰਨਾਲਾ ਲਾ ਲਵੇ ਤਾਂ ਉਸ ਨੂੰ ਇਖਤਿਆਰ ਹੈ ਕਿ action ਲੈ ਸਕਦੀ ਹੈ, ਉਥੇ Common land ਤੇ ਕੋਈ ਦਰੱਖਤ ਜਾਂ ਘਾ ਵਗੈਰਾ ਪੁਟ ਲਵੇ ਉਸ ਤੇ action ਲੈਣ ਦਾ ਇਸ ਨੂੰ ਹੱਕ ਨਹੀਂ ਸੀ । ਇਸ ਲਈ ਤੀਜੀ ਕਲਾਜ਼ ਰਾਹੀਂ ਪੰਚਾਇਤ ਨੂੰ ਇਹ ਇਖ਼ਤਿਆਰ ਦਿਤਾ ਜਾ ਰਿਹਾ ਹੈ ਕਿ ਬਗੈਰਾ

ਉਸ ਦੀ ਇਜਾਜ਼ਤ ਤੋਂ ਉਸ Common land ਵਿਚੋਂ ਕੋਈ ਵੀ ਆਦਮੀ ਘਾ ਜਾਂ ਦਰਖਤ ਨਹੀਂ ਕਟ ਸਕਦਾ ।

ਇਨ੍ਹਾਂ ਹਾਲਾਤ ਵਿਚ ਇਹ ਇਕ ਬੜਾ ਮੁਖ਼ਤਸਿਰ ਜਿਹਾ ਬਿਲ ਹੈ ਅਤੇ ਮੈਂ ਆਸ ਕਰਦਾ ਹਾਂ ਕਿ ਹਾਊਸ ਇਸ ਨੂੰ ਮਨਜ਼ੂਰ ਕਰੇਗਾ ।

**Mr Deputy Speaker** : Motion moved—

That the Punjab Gram Panchayat (Amendment) Bill be taken into consideration at once.

**ਸਰਦਾਰ ਚੰਨਣ ਸਿੰਘ ਧੂਤ** (ਟਾਂਡਾ) : ਸਪੀਕਰ ਸਾਹਿਬ, ਸਾਨੂੰ ਬੜੀ ਖੁਸ਼ੀ ਹੋਈ ਹੈ ਕਿ ਸਾਡੇ ਜ਼ਿਲੇ ਦੇ ਵੀ ਸੱਜਣ ਵਜ਼ੀਰ ਬਣੇ ਹਨ । ਸਾਨੂੰ ਇਨ੍ਹਾਂ ਪਾਸੋਂ ਇਹ ਉਮੀਦ ਸੀ ਕਿ ਚੰਗੇ ਕਾਨੂੰਨ ਲਿਆਉਣਗੇ ਜਿਵੇਂ ਇਨ੍ਹਾਂ ਦੀਆਂ ਤਕਰੀਰਾਂ ਤੋਂ ਮਲੂਮ ਹੁੰਦਾ ਸੀ ਇਨ੍ਹਾਂ ਲੋਕਾਂ ਨਾਲ ਕਾਫ਼ੀ ਵਾਅਦੇ ਕੀਤੇ ਹਨ । ਪਰ ਅਫਸੋਸ ਇਸ ਗਲ ਦਾ ਹੈ ਕਿ ਜਿਹੜੇ ਵਾਅਦੇ ਇਨ੍ਹਾਂ ਨੇ ਲੋਕਾਂ ਨਾਲ ਕੀਤੇ, ਉਨ੍ਹਾਂ ਨੂੰ ਇਸ ਬਿਲ ਵਿਚ ਨਹੀਂ ਲਿਆਂਦਾ ਗਿਆ ।

**ਉਪ ਮੰਤਰੀ** (ਸਰਦਾਰ ਅਮਰ ਸਿੰਘ) : ਹੋਰ ਬਿਲ ਆ ਰਹੇ ਹਨ ।

**ਸਰਦਾਰ ਚੰਨਣ ਸਿੰਘ ਧੂਤ** : ਫਿਰ ਅਸੀਂ ਉਨ੍ਹਾਂ ਦੀ ਤਾਈਦ ਕਰ ਦਿਆਂਗੇ । ਹੁਣ ਇਸ ਬਿਲ ਵਿਚ ਦੋ ਤਿੰਨ ਹਿੱਸੇ ਹਨ । ਪਹਿਲਾ ਤਾਂ ਇਹ ਹੈ ਕਿ ਜਿਥੇ ਪੰਜ ਸੌ ਤੋਂ ਘਟ ਆਬਾਦੀ ਹੈ ਉਸ ਪਿੰਡ ਵਿਚ ਵੀ ਪੰਚਾਇਤ ਬਣਾਈ ਜਾਵੇ । ਇਹ ਚੀਜ਼ ਦਰੁਸਤ ਹੈ। ਮੈਂ ਸਮਝਦਾ ਹਾਂ ਕਿ ਇਹ ਤਰਮੀਮ ਠੀਕ ਹੈ । ਪਰ ਨਾਲ ਹੀ ਜਿਹੜੀ ਦੂਜੀ ਤਰਮੀਮ ਹੈ ਜਿਹੜੀ ਪੰਚਾਇਤਾਂ ਨੂੰ ਇਹ ਇਖ਼ਤਿਆਰ ਦਿੰਦੀ ਹੈ ਕਿ ਉਹ ਇਲੈਕਸ਼ਨ ਲਈ ਆਪਣੇ funds ਵਿਚੋਂ ਖਰਚ ਕਰਨ, ਮੈਂ ਇਸ ਦੇ ਹਕ ਵਿਚ ਨਹੀਂ ਹਾਂ । ਆਪਣੇ ਬਿਲ ਦੀ ਪਰੋੜ੍ਹਤਾ ਕਰਨ ਲਈ ਮਨਿਸਟਰ ਸਾਹਿਬ ਨੇ ਪੰਚਾਇਤਾਂ ਦਾ ਹਿਸਾਬ ਕਿਤਾਬ ਦਸਿਆ, ਉਨ੍ਹਾਂ ਦੀ ਆਮਦਨ ਤੇ ਖਰਚ ਦਾ ਲੇਖਾ ਦਸਿਆ ਅਤੇ ਇਹ ਵੀ ਦਸਿਆ ਕਿ ਇਲੈਕਸ਼ਨ ਵਿਚ ਇਕ ਪੰਚਾਇਤ ਦਾ ਸਿਰਫ ੧੨ ਰੁਪਏ ਖਰਚ ਆਏਗਾ ।

ਸਪੀਕਰ ਸਾਹਿਬ, ਇਨ੍ਹਾਂ ਨੇ ਕਾਫੀ ਚੀਜ਼ਾਂ ਕਹੀਆਂ । ਵਜ਼ੀਰ ਸਾਹਿਬ ਦੀਆਂ ਤਕਰੀਰਾਂ ਮੈਂ ਵੀ ਸੁਣੀਆਂ । ਇਨ੍ਹਾਂ ਨੇ ਇਸ ਚੀਜ਼ ਦਾ ਵੀ ਵਾਅਦਾ ਕੀਤਾ ਕਿ ਪੰਚਾਇਤਾਂ ਨੂੰ 25 ਤੇ 30 per eent ਆਬਿਆਨੇ ਦਾ ਹਿੱਸਾ ਦੇਵਾਂਗੇ । ਪਰ ਇਸ ਬਿਲ ਵਿਚ ਇਹ ਕੋਈ ਚੀਜ਼ ਵੀ ਸ਼ਾਮਿਲ ਨਹੀਂ ਕੀਤੀ ਗਈ । ਜਿਹੜੇ finances ਇਸ ਵੇਲੇ ਪੰਚਾਇਤਾਂ ਕੋਲ ਹਨ, ਬਹੁਤ ਥੋੜ੍ਹੀਆਂ ਪੰਚਾਇਤਾਂ ਹੋਣਗੀਆਂ ਜਿਹੜੀਆਂ ਕਿ ਆਪਣੇ ਸੈਕਟਰੀਆਂ ਦੀਆਂ ਤਨਖਾਹਾਂ ਵੀ ਆਪਣੇ funds ਵਿਚੋਂ ਦੇ ਸਕਦੀਆਂ ਹੋਣਗੀਆਂ । ਉਨ੍ਹਾਂ ਦੀ ਆਮਦਨ ਦੇ ਜ਼ਰੀਏ ਬੜੇ ਮਹਿਦੂਦ ਹਨ । ਬਾਵਜੂਦ ਇਸ ਗਲ ਦੇ ਕਿ ਉਨ੍ਹਾਂ ਤੇ ਐਨੇ ਵਡੇ ਟੈਕਸ ਲਗੇ ਹੋਏ ਹਨ, ਪੰਚਾਇਤਾਂ ਦੇ funds ਕੁਝ ਵੀ ਨਹੀਂ । ਮੇਰਾ ਖਿਆਲ ਹੈ ਕਿ ਜਿੰਨੇ ਇਸ ਬਿਲ ਦੇ ਵਰਕੇ ਹਨ ਜੇ ਸਾਰਿਆਂ ਟੈਕਸਾਂ ਦੇ ਨਾਂ ਜਿਹੜੇ ਕਿ ਪਿੰਡਾਂ ਵਾਲਿਆਂ ਨੂੰ ਦੇਣੇ ਪੈਂਦੇ ਹਨ, ਇਨ੍ਹਾਂ ਤੇ ਲਿਖੀਏ ਤਾਂ ਉਹ ਵੀ ਇਨ੍ਹਾਂ ਕਾਗਜ਼ਾਂ ਤੇ ਪੂਰੇ ਨਹੀਂ ਆਉਂਦੇ । ਬਹੁਤ ਜ਼ਿਆਦਾ ਹਨ । ਉਨ੍ਹਾਂ ਟੈਕਸਾਂ ਰਾਹੀਂ ਉਗਰਾਹਿਆ ਰੁਪਿਆ ਕਿਸੇ ਢੰਗ ਨਾਲ ਪੰਚਾਇਤਾਂ ਨੂੰ ਦੇਣ ਦਾ ਯਤਨ ਨਹੀਂ ਕੀਤਾ ਗਿਆ ਤਾਂ ਜੋ ਉਹ ਆਪਣੀ ਹਦ ਵਿਚ ਕੋਈ development ਦੇ ਕੰਮ ਕਰ ਸਕਣ ।

[ਸਰਦਾਰ ਚੰਨਣ ਸਿੰਘ ਧੂਤ]

ਦਰ ਅਸਲ ਪੰਚਾਇਤਾਂ ਬਣਾਉਣ ਦਾ ਮਕਸਦ ਇਹ ਸੀ ਕਿ ਪੰਚਾਇਤਾਂ ਰਾਹੀਂ ਪਿੰਡਾਂ ਦਾ ਵਿਕਾਸ ਕੀਤਾ ਜਾਏ, ਉਨ੍ਹਾਂ ਦੀ ਬਿਹਤਰੀ ਕੀਤੀ ਜਾਵੇ। ਜਿਹੜੀ taxes ਦੀ collection ਸਰਕਾਰ ਕਰਦੀ ਹੈ। ਕੀ ਉਸ ਵਿਚੋਂ ਪਿੰਡਾਂ ਵਾਲੇ ਕੁਝ ਵੀ ਲੈਣ ਦੇ ਹਕਦਾਰ ਨਹੀਂ ? ਉਸ ਵਿਚੋਂ ਉਨ੍ਹਾਂ ਦੀ development ਦਾ ਹਿੱਸਾ ਤੁਸੀਂ ਕਿਉਂ ਨਹੀਂ ਕਢਦੇ ?

ਸਪੀਕਰ ਸਾਹਿਬ, ਇਨ੍ਹਾਂ ਨੇ ਇਸ ਵਿਚ ਇਹ ਕਿਹਾ ਹੈ :—

"Charges on election and other suitable purposes which the Government shall prescribe."

ਤਾਂ ਇਸ ਦਾ ਮਤਲਬ ਇਹ ਹੈ ਕਿ ਹਾਲਾਂ ਉਹ ਖਰਚ ਇਹ ਖੁਫ਼ੀਆ ਹੀ ਰਖਣਾ ਚਾਹੁੰਦੇ ਹਨ ਜਿਹੜੇ ਕਿ ਪੰਚਾਇਤਾਂ ਨੂੰ ਕਰਨੇ ਪੈਣਗੇ। ਉਨ੍ਹਾਂ ਖਰਚਾਂ ਵਿਚ ਹੋਵੇਗਾ ਉਹ ਖਰਚ ਵੀ ਜਿਹੜਾ ਮਨਿਸਟਰਾਂ ਦੀ ਆਉ ਭਗਤ ਤੇ ਕੀਤਾ ਜਾਵੇਗਾ। ਇਨ੍ਹਾਂ ਖਰਚਾਂ ਦਾ ਪੰਚਾਇਤਾਂ ਨੂੰ ਪਤਾ ਵੀ ਨਹੀਂ ਹੋਵੇਗਾ ਅਤੇ ਇਨ੍ਹਾਂ ਖਰਚਾਂ ਬਾਰੇ ਇਨ੍ਹਾਂ ਨੂੰ ਗਵਰਨਮੈਂਟ ਦਸੇਗੀ। ਇਸ ਲਈ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀ provision ਕਾਫੀ ਨੁਕਸਾਨ ਦਿਹ ਹੁੰਦੀ ਹੈ ਕਿਉਂ ਜੋ ਜਿਹੜਾ ਰੁਪਿਆ development ਦੇ ਕੰਮਾਂ ਲਈ ਖਰਚ ਹੋਣਾ ਚਾਹੀਦਾ ਹੈ ਉਹ ਹੁਣ ਇਨ੍ਹਾਂ ਕੰਮਾਂ ਤੇ ਖ਼ਰਚ ਹੋ ਜਾਵੇਗਾ। ਮੈਂ ਕਹਿੰਦਾ ਹਾਂ ਕਿ ਮਨਿਸਟਰਾਂ ਨੂੰ ਇਹੋ ਜਿਹਾ ਕੋਈ ਕੰਮ ਨਹੀਂ ਕਰਨਾ ਚਾਹੀਦਾ ਜਿਹੜਾ ਕਿ ਪਿੰਡਾਂ ਦੀ ਪੰਚਾਇਤਾਂ ਦੇ development ਦੇ ਕੰਮਾਂ ਵਿਚ ਰੁਕਾਵਟ ਪਾਏ। ਇਨ੍ਹਾਂ ਨੂੰ ਸਗੋਂ development ਦੇ ਕੰਮਾਂ ਵਿਚ ਮਦਦ ਦੇਣੀ ਚਾਹੀਦੀ ਹੈ, ਜਿਸ ਤਰ੍ਹਾਂ ਪੰਜ-ਸਾਲਾ ਪਲਾਨ ਤੇ ਖਰਚ ਕਰਨਾ ਹੈ। ਜੇ ਕਰ ਉਸ ਤੇ ਵੀ ਪੰਚਾਇਤਾਂ ਨੂੰ ਸਾਰਾ ਖਰਚ ਕਰਨਾ ਪਏ ਤਾਂ ਉਹ ਕਿਥੋਂ ਉਹ ਖਰਚ ਪੂਰਾ ਕਰ ਸਕਦੀਆਂ ਹਨ। ਉਹ tax ਤਾਂ ਲਾ ਨਹੀਂ ਸਕਦੀਆਂ ਕਿਉਂ ਜੋ ਜੇਕਰ ਉਹ tax ਲਗਾਣ ਤਾਂ ਉਹ ਚਲ ਹੀ ਨਹੀਂ ਸਕਦੀਆਂ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਉਨ੍ਹਾਂ ਦੇ ਖਰਚ ਵਧਾ ਕੇ ਉਹ ਸਾਰਾ ਮਤਲਬ ਖ਼ਤਮ ਹੋ ਜਾਵੇਗਾ ਜਿਸ ਲਈ ਕਿ ਇਹ ਬਣਾਈਆਂ ਗਈਆਂ ਹਨ ਯਾਨੀ ਉਹ development ਦੇ ਕੰਮ ਨਹੀਂ ਕਰ ਸਕਣਗੀਆਂ। ਪੰਚਾਇਤਾਂ ਨੂੰ ਜਿਹੜਾ ਹਾਊਸ ਟੈਕਸ ਲਗਾਉਣ ਵਾਸਤੇ ਕਿਹਾ ਜਾ ਰਿਹਾ ਹੈ ਮੈਂ ਸਮਝਦਾ ਹਾਂ ਕਿ ਇਹ ਬਿਲਕੁਲ ਗ਼ਲਤ ਤਰੀਕਾ ਹੈ ਅਤੇ ਇਸ ਨਾਲ ਉਹ ਬਿਲਕੁਲ ਖ਼ਤਮ ਹੋ ਜਾਣਗੀਆਂ। ਮੈਨੂੰ ਆਪਣੇ ਪਿੰਡ ਦੀ ਪੰਚਾਇਤ ਦਾ ਤਜਰੁਬਾ ਹੈ। ਅਸਾਂ ਉਥੇ ਆਪੋ ਵਿਚ ਹੀ ਰੁਪਏ ਇਕੱਠੇ ਕਰਕੇ ਆਪਣੇ ਪਿੰਡ ਦੀਆਂ ਗਲੀਆਂ ਪਕੀਆਂ ਕੀਤੀਆਂ ਹਨ, ਸੜਕਾਂ ਬਣਾਈਆਂ ਹਨ ਅਤੇ ਸਕੂਲ ਖੋਲ੍ਹਿਆ ਹੈ। ਘਟੋ ਘਟ ਦਸ ਰੁਪਏ ਫੀ ਘਰ ਅਸੀਂ ਇਕਠੇ ਕੀਤੇ ਹੋਣਗੇ ਪਰ ਫੇਰ ਵੀ ਸਾਡੀ ਪੰਚਾਇਤ ਦਾ ਪੰਚਾਇਤ ਅਫਸਰ ਸਾਡੇ ਤੇ ਜ਼ੋਰ ਪਾ ਰਿਹਾ ਹੈ ਕਿ ਤੁਸੀਂ ਹਾਊਸ ਟੈਕਸ ਲਗਾਉ ਪਰ ਅਸੀਂ ਇਹ ਸਮਝਦੇ ਹਾਂ ਕਿ ਜਿਹੜੀ ਪੰਚਾਇਤ tax ਲਗਾਂਦੀ ਹੈ ਉਹ ਆਪਣੇ ਕੰਮ ਵਿਚ ਕਾਮਯਾਬ ਨਹੀਂ ਹੁੰਦੀ ਕਿਉਂ ਜੋ ਇਸ ਤਰ੍ਹਾਂ ਪੰਚਾਇਤ ਦੇ development ਦੇ ਕੰਮਾਂ ਵਿਚ ਰੁਕਾਵਟ ਪਏਗੀ। Election ਦਾ ਖਰਚ ਉਨ੍ਹਾਂ ਤੇ ਪਾਉਣਾ ਕੋਈ ਚੰਗੀ ਗਲ ਨਹੀਂ। ਪਹਿਲੇ ਵੀ ਉਨ੍ਹਾਂ ਉਤੇ Secretaries ਦੀ ਤਨਖਾਹਾਂ ਦਾ ਬੋਝ ਪਾ ਦਿੱਤਾ ਗਿਆ ਹੈ। ਉਸ ਤਰ੍ਹਾਂ ਤਾਂ

ਪਿੰਡ ਦੇ ਲੋਕ ਹੋਰ ਵੀ ਕਈ ਤਰ੍ਹਾਂ ਦੇ ਖਰਚ ਆਪਣੇ ਆਪ ਕਰਦੇ ਹਨ । ਜੇਕਰ ਕੋਈ ਅਫਸਰ ਉਥੇ ਦੌਰੇ ਤੇ ਜਾਂਦਾ ਹੈ ਤਾਂ ਉਹ ਉਸ ਦੀ ਰੋਟੀ ਪਾਣੀ ਦਾ ਇੰਤਜ਼ਾਮ ਆਪਣੇ ਕੋਲੋਂ ਹੀ ਕਰਦੇ ਹਨ ਅਤੇ ਇਹ ਤਾਂ ਉਹ ਆਪਣਾ ਫਰਜ਼ ਹੀ ਸਮਝਦੇ ਹਨ । ਡਿਪਟੀ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਪੰਚਾਇਤਾਂ ਦੀ election ਦਾ ਖਰਚ ਕੇਵਲ 12 ਰੁਪਏ ਫੀ ਪੰਚਾਇਤ ਆਏਗਾ । ਮੈਂ ਸਮਝਦਾ ਹਾਂ ਕਿ ਇਹ ਗੱਲ ਗ਼ਲਤ ਹੈ ਕਿਉਂ ਜੋ ਉਨ੍ਹਾਂ ਨੇ ਇਸ ਵਿਚ ਉਹ ਛੋਟੇ ਮੋਟੇ ਖਰਚ ਨਹੀਂ ਗਿਣੇ ਜਿਹੜੇ ਕਿ election ਵਿਚ ਕੀਤੇ ਜਾਂਦੇ ਹਨ, ਮਿਸਾਲ ਦੇ ਤੌਰ ਤੇ ਵੋਟਾਂ ਪਾਣ ਦੇ ਡਬੇ ਹੋਣਗੇ ਜਾਂ ਹੋਰਨਾ ਕਈ ਚੀਜ਼ਾਂ ਤੇ ਖਰਚ ਕਰਨਾ ਪਏਗਾ । ਇਸ ਤਰ੍ਹਾਂ Original Act ਦੀ ਇਸ ਕਲਾਜ਼ ਵਿਚ amendment ਲਿਆਉਣਾ ਮੈਂ ਸਮਝਦਾ ਹਾਂ ਕਿ ਪੰਚਾਇਤਾਂ ਦੇ ਕੰਮ ਵਿਚ ਮਦਾਖਲਤ ਕਰਨਾ ਹੈ । ਇਹ ਉਨ੍ਹਾਂ ਤੇ ਖਾਹ ਮਖਾਹ ਦਾ ਬੋਝ ਪਾਇਆ ਜਾ ਰਿਹਾ ਹੈ ਹਾਲਾਂ ਕਿ ਸਾਡੇ ਡਿਪਟੀ ਮਨਿਸਟਰ ਸਾਹਿਬ ਲੋਕਾਂ ਨਾਲ ਕਈ ਤਰ੍ਹਾਂ ਦੇ ਵਾਹਦੇ ਕਰਦੇ ਆਏ ਹਨ ਪਰ ਹੁਣੇ ਹੀ ਉਨ੍ਹਾਂ ਦੇ ਖਿਲਾਫ ਚਲ ਰਹੇ ਹਨ । ਅਸਲ ਵਿਚ ਸਰਕਾਰ ਨੂੰ ਚਾਹੀਦਾ ਤਾਂ ਇਹ ਹੈ ਕਿ ਇਹ ਮਾਲੀਏ ਦਾ 25 per cent ਹਿੱਸਾ ਪੰਚਾਇਤਾਂ ਨੂੰ ਦੇਵੇ ਤੇ ਫੇਰ ਉਨ੍ਹਾਂ ਨੂੰ ਕਹੇ ਕਿ ਤੁਸੀਂ development ਦੇ ਕੰਮ ਕਰੋ । ਜੇਕਰ ਇਸ ਤਰ੍ਹਾਂ ਕੀਤਾ ਜਾਏ ਤਦ ਤਾਂ ਗੱਲ ਬਣਦੀ ਹੈ । ਲੇਕਿਨ ਇਸ ਗੱਲ ਦੀ ਸਾਨੂੰ ਸਮਝ ਨਹੀਂ ਆ ਰਹੀ ਕਿ ਕਿਸ ਤਰ੍ਹਾਂ ਇਹ ਉਨ੍ਹਾਂ ਤੇ election ਦਾ ਖਰਚ ਪਾ ਰਹੀ ਹੈ ਜਦੋਂ ਮਾਲੀਏ ਦਾ 25 per cent ਹਿੱਸਾ ਤਾਂ ਇਸ ਨੇ ਉਨ੍ਹਾਂ ਨੂੰ ਦਿੱਤਾ ਨਹੀਂ ਅਤੇ ਫੇਰ elections ਕਰਾਉਣਾ ਅਤੇ ਉਨ੍ਹਾਂ ਦਾ ਖਰਚ ਬਰਦਾਸ਼ਤ ਕਰਨਾ ਗਵਰਨਮੈਂਟ ਦੀ duty ਹੈ ਨਾ ਕਿ ਪੰਚਾਇਤਾਂ ਦੀ । ਮੈਂ ਸਰਕਾਰ ਕੋਲੋਂ ਪੁਛਦਾ ਹਾਂ ਕਿ ਇਹ ਕਿਸ rule ਦੇ ਮਾਤਹਿਤ elections ਦਾ ਖਰਚ ਇਸ ਬਿਲ ਰਾਹੀਂ ਪੰਚਾਇਤਾਂ ਤੇ ਪਾ ਰਹੀ ਹੈ ਅਤੇ ਉਨ੍ਹਾਂ ਨੂੰ ਨਵੇਂ ਨਵੇਂ tax ਲਗਾਉਣ ਲਈ ਕਹਿ ਰਹੀ ਹੈ ? Original Act ਦੇ objects and reasons ਵਿਚ ਕਿਥੇ ਇਹ ਚੀਜ਼ ਦਿਤੀ ਹੋਈ ਹੈ ? ਬੁਨਿਆਦੀ ਅਸੂਲ ਜਿਸ ਤੇ ਇਹ Act ਬਣਾਇਆ ਗਿਆ ਸੀ, ਜਿਹੜਾ ਪੰਚਾਇਤਾਂ ਬਣਾਉਣ ਦਾ ਅਸਲੀ ਮਤਲਬ ਸੀ ਉਸ ਨੂੰ ਬਿਲਕੁਲ ਛਡਿਆ ਜਾ ਰਿਹਾ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਇਸ ਦੀ ਮੁਖਾਲਫਤ ਕਰਦਾ ਹਾਂ ।

**श्री देव राज सेठी** (रोहतक शहर) : अध्यक्ष महोदय ! जिस वक्त यह पंचायत ऐक्ट पास हुआ था उस वक्त सारे पंजाब के अन्दर इस का स्वागत किया गया था । उस वक्त कहा गया था कि अब इस के द्वारा जो पुराना Village Republics का system था हम इस को फिर यहां पर रायज कर सकेंगे । लेकिन पिछले दो ढाई सालों के तजरुबे ने लोगों के दिलों में मायूसी पैदा कर दी है और इस की वजह यह है कि पंचायतों की elections में जहां भी उज़रदारियां की गई थीं और वह उज़रदारियां मन्ज़ूर भी हो गई थीं लेकिन वहां दोबारा elections नहीं कराये गये । इस के बारे में हम जब भी पूछते थे कि दोबारा elections क्यों नहीं होते क्योंकि 6 उज़रदारियां मन्ज़ूर हुए छः छः या आठ आठ महीने हो गये थे और elections नहीं करवाये गये थे तो हर बार पंचायत अफसर या तहसील पंचायत अफसर से यही जवाब मिलता था

[श्री देव राज सेठी]

कि election कराने के लिये हमारे पास funds नहीं हैं और पंचायतों को अपने funds में से elections पर खर्च करने का इख्तियार नहीं है । सरकार D.P.O. को fund देती नहीं जिस से वह जा कर इन्तखाब करा सके । नतीजा यह हुआ कि वह ज़िमनी इन्तखाब cold storage में जा पड़े और उन पंचायतों की हालत बिगड़ने लग गई । इस लिये मैं कहता हूं कि elections के लिये funds की provision करना बहुत ज़रूरी है और इस बारे में सरकार को पहले सोचना चाहिये था कि इस काम के लिये भी कोई इन्तज़ाम किया जाये । यह बहुत अच्छा होता यदि इस बिल को पहले लाया जाता क्योंकि यह बहुत ज़रूरी बिल है । अब सवाल यह है कि आया पंचायतों की जो कलील आमदनी होती है क्या उसी पर इन की election के खर्च का बोझ डाला जाये या और कोई इन्तज़ाम किया जाये । क्या वह अपना काम efficiently कर सकती हैं जब उन के हाथ में purse strings न हों । फिर यह elections पंचायतों के रहम पर होंगी जब उन के लिये कोई provision न की गई होगी । वह पंचायतें जो कि मुअत्तल हो चुकी हुई हैं और उन के जो थोड़े से साबिका मैम्बर हैं वह न चाहते हों कि उन की दोबारा election कराई जाये तो इस तरह से दिक्कत पैदा हो सकती है । जो पंचायतें उज़रदारी के नतीजे के तौर पर खत्म हो चुकी हैं क्या वह यह खर्च कर सकती हैं ? इस मतलब के लिये खास provision होने के बग़ैर कई कानूनी सुक्कम भी पैदा हो सकते हैं । वैसे भी जैसा कि मेरे से पूर्व वक्ता ने जो कुछ कहा है उस में वज़न भी है कि यह बोझ चाहे 12 रुपये का हो यह बड़े गांव के case में काफी ज़्यादा भी हो सकता है । खैर यह खर्च जितना भी हो इस का इन्तज़ाम ज़रूर होना चाहिये और यह Provincial Budget में से किया जाये और इस मतलब के लिये अगर rules के अन्दर कोई provision हो सकती हो तो वह की जाये या इन के लिये कोई amendment लाने की ज़रूरत हो तो वह लानी चाहिये जिस से यह खर्च पंचायतों पर न डाल कर State के बजट पर डाला जा सके ।

नम्बर दो provision जो इस बिल में की गई है वह है गावों की जायदाद के बारे में । हर गांव में उस के बारे झगड़े चलते ही रहते हैं । गांव के जो लोग होते हैं वह पंचायत की जो ज़मीन हो या जायदाद हो या दरख्त हों या और किसी तरह की movable या immovable property हो उस पर काबज़ होने की कोशिश करते हैं । हर पंचायत में दो धड़े होते हैं । दो तीन उस के साथ हो जाते हैं, दो तीन खिलाफ हो जाते हैं और पंचायत में unity करने की कोई फिकर नहीं करता । नतीजा यह होता है कि जो जायदाद पंचायत को कानून के ज़रिए मिली हुई होती है, इस पर यह अपना मुअस्सर अख्तियार exercise नहीं कर सकती । इस तरह पंचायतों के assets कागज़ों में तो रहते हैं मगर अमली तौर पर नहीं होते । इस लिये दफा 109 की तरमीम मुनासिब है और जो पंचायतों की मुश्किलात हैं उन का सही जायज़ा लिया गया है और इस बात की ज़रूरत है कि इस दफा को और ज़्यादा मुअस्सर बनाया जाए ताकि पंचायतों की जो movable और immovable property है वह सही मायनों में और

effective तरीके से पंचायत की proprietorship में आए और सिर्फ बराए नाम न हो ताकि कोई भी व्यक्ति उस को अपने लिये इस्तेमाल न कर सके। किन्ही एक दो आदमियों की मदाखलत का नतीजा यह होता है कि बेबस लोग पंचायत की उस मुशतर्का चीज़ का फायदा नहीं उठा सकते और पंचायत ठीक तरह से काम नहीं कर पाती। इस लिये मैं गवर्नमेंट की इस तरमीम का स्वागत करता हूं और अर्ज़ करूंगा कि जो elections का खर्च है वह बजाए पंचायत के गवर्नमेंट पर डालना चाहिए।

**श्री श्री चन्द** (बहादुरगढ़) : Deputy Speaker साहिब, House में जो Bill पेश किया गया है उस पर जो कुछ अभी सेठी साहिब ने फरमाया है मैं उस की हरफ बहरफ ताईद करता हूं और इस के इलावा दरखास्त करना चाहता हूं कि आज शायद 10 फीसदी भी पंचायतें ऐसी नहीं हैं जिन से गांव वाले खुश हों। कोई गांव ऐसा नहीं होगा जहां पंचायत में धड़ेबन्दी से काम नहीं हो रहा। कोई पंचायत ऐसी नहीं और चूंकि मैं वकील हूं इस लिये बहुत सारे फैसले देखता हूं—जो फैसला करने के अहल हैं और अगर अहल है तो party बाज़ी को छोड़ कर कोई फैसला करती है। अब यह विधत 500 या 500 से भी कम आबादी वाले गांवों में भी ले जाना चाहते हैं। पहले जिस को पंजाब ने अमृत समझता था, अगर मैं exaggerate नहीं करता तो आज उस को लाअनत समझता है। आज अगर पंजाब के देहातियों की राए ली जाए तो मेरा ख्याल है कि 5 फीसदी भी ऐसे नहीं होंगे जो इस बात के हक में होंगे कि उन के गांव में पंचायत बनाई जाए। अभी सरदार साहिब ने बताया है कि औसतन एक पंचायत की आमदन 500 रुपये और खर्च 333) रुपये है। यह खर्च किस बात पर होता है यह तो मालूम नहीं लेकिन अगर बहुत ही थोड़ा खर्च किया जाए तो किसी भी पंचायत पर 1200 रुपये सालाना से कम खर्च नहीं हो सकता। पहले तो पंचायत का staff है Secretary है, चपड़ासी है, सामान है, मकान का किराया है। तो पंचायत का अपनी आमदन से काम चलना नामुमकिन है। यह कोई standard है जिस से कि अब पंचायतें चलाई हुई हैं? न किसी को पता है कि पंचायत का दफतर कहां है, न किसी को यह पता होता है कि meeting कहां होगी। जब meeting होती है तो न किसी के पास कलम न स्याही, न सम्मन न कुछ और। बस किसी की पैंड़ी में बैठे और जो फैसला लिखना हुआ लिख दिया, कोई देख भाल नहीं है। अगर पंचायतों का फायदा हुआ है तो वह पुलिस वालों को हुआ है। हरेक पंचायत वाला यह समझता है कि अब वह सरकारी आदमी है और पुलिस वाला जो हुक्म दे उसे बजा लाना उस का काम है। नम्बरदार तो अब कुछ समझ गए हैं शायद हाज़िर नहीं होते लेकिन जब पुलिस का हुक्म हो जाए कि हरेक पंच हाज़िर मिले तो उन्हें हाज़िर होना पड़ता है। तो मैं अर्ज़ कर रहा हूं कि पुलिस वाले उन्हें किस तरह treat करते हैं–बतौर एक चौकीदार या नौकर के इस्तेमाल करते हैं। यह मेरा ज़ाती तजरुबा है exaggeration नहीं है। पंचायत वाले शिकायत करते हैं कि पुलिस वाले आते हैं और कहते हैं हम घी भी खायेंगे और बूरा भी खायेंगे कोई ऐसी वैसी रोटी नहीं खायेंगे तू कैसी रोटी पकाता है. . . . .

**Minister for Finance**: This is too much. Sir, he is going beyond the scope of the Bill.

**श्री श्री चन्द** : पंडित जी ने एतराज़ किया है कि मैं beyond the scope of the Bill जा रहा हूं। आप इस में पंचायतें नई बनाना चाहते हैं मगर मैं आप को ज़ाती तजरुबे बता कर कह रहा हूं कि जो पहले ही हैं उन्हें ही सुधारने की कोशिश करें। इस के इलावा आप कहते हैं कि elections पर 12 रुपये खर्च होंगे। मैं नहीं समझता कि वह कौन सा accountant था जिस ने हिसाब लगाया कि 12 रुपये खर्च होंगे। मगर वहां पर officers होंगे इन्तज़ाम करेंगे, voters की फहरिस्तें होंगी और काम होगा 12 रुपये लागत कैसे होगी, मुझे समझ नहीं आती। थोड़े दिन बाद अफसरों के T.A. Bill आ जायेंगे। वह भी आप कहेंगे कि यह भी election का ही खर्च है और कहेंगे कि अन्दाज़े की ग़लती हो गई। दरअसल election में 200 रुपये से कम खर्च नहीं होता। यह खर्च पंचायत का नहीं होना चाहिए। जैसे Legislature और Parliament की elections का जो खर्च होता है वह सरकार देती है, वह सारे देश का होता है। और अगर यह १२ रुपये ही है तो बहुत थोड़ा है मेहरबानी करके इसे अपने बजट में से दें। और गवर्नमैंट को सिर्फ वहीं पर नई पंचायत बनानी चाहिए जहां से दरखास्त आए कि हमारे यहां बना दो और जगह लोग यह विधान नहीं चाहते, तो उम्मीद है कि सरदार साहिब पहली पंचायतों का working देखेंगे कि वह किस तरह से चल रही हैं।

**ਸਰਦਾਰ ਅੱਛਰ ਸਿੰਘ ਛੀਨਾ** (ਅਜਨਾਲਾ) : ਸਪੀਕਰ ਸਾਹਿਬ, ਵਜ਼ੀਰ ਸਾਹਿਬ ਜੋ Bill ਲਿਆਏ ਹਨ ਅਸੀਂ ਸਮਝਿਆ ਕਿ ਜੋ ਕਮੀਆਂ ਪਹਿਲੇ Bill ਵਿਚ ਰਹਿ ਗਈਆਂ ਸਨ ਉਨ੍ਹਾਂ ਨੂੰ ਇਸ ਨਾਲ ਦੂਰ ਕਰਨਾ ਹੋਣਾ ਹੈ। ਇਹ ਕਮੀਆਂ ਅਸੀਂ ਵੀ ਕਈ ਵਾਰੀ deputation ਲਿਆ ਲਿਆ ਕੇ ਦਸੀਆਂ ਹਨ। ਇਹ ਠੀਕ ਹੈ ਕਿ ਇਹ ਇਕ ਕਮੀ ਸੀ ਕਿ 500 ਦੀ ਆਬਾਦੀ ਤੋਂ ਘਟ ਵਾਲੇ ਪਿੰਡ ਕਹਿੰਦੇ ਸਨ ਕਿ ਉਨ੍ਹਾਂ ਦਾ ਜੋ ਇਕ ਨੁਮਾਇੰਦਾ ਦੂਸਰੇ ਪਿੰਡ ਦੀ ਪੰਚਾਇਤ ਤੇ ਹੁੰਦਾ ਹੈ ਉਸ ਦੀ ਕੋਈ ਸੁਣਾਈ ਨਹੀਂ ਹੁੰਦੀ, ਸੋ ਇਹ ਗਲ ਚੰਗੀ ਹੈ ਕਿ ਉਥੇ ਹੀ ਉਨ੍ਹਾਂ ਦੀਆਂ ਪੰਚਾਇਤਾਂ ਬਣਾਈਆਂ ਜਾ ਰਹੀਆਂ ਹਨ।

ਦੂਸਰੀ ਗਲ elections ਦੇ ਖਰਚ ਦੀ ਹੈ। ਕਈ ਵਾਰੀ deputations ਰਾਹੀਂ ਅਰਜ਼ ਕੀਤੀ ਹੈ ਕਿ ਕਈਆਂ ਪਿੰਡਾਂ ਦਾ ਜੋ ਜ਼ਿਆਦਾ ਮਾਲੀਆ ਹੈ ਉਹ ਜਾਗੀਰ ਹੈ। ਇਕ ਜਾਗੀਰ 13,000 ਰੁਪਏ ਦੀ ਹੈ ਦੂਸਰੀ 22 ਪਿੰਡਾਂ ਦੀ 50,000 ਦੀ ਜਾਗੀਰ ਹੈ ਅਤੇ ਉਸ ਦਾ ਦਸਵਾਂ ਹਿੱਸਾ 5,000 ਵੀ ਨਹੀਂ ਮਿਲਦਾ। ਕਈ ਦਫਾ ਆਏ ਹਾਂ ਤਾਂ ਜਵਾਬ ਦਿਤਾ ਜਾਂਦਾ ਹੈ ਕਿ ਇਹ private ਜਾਇਦਾਦ ਹੈ ਇਸ ਨੂੰ ਹੱਥ ਨਹੀਂ ਲਾ ਸਕਦੇ, ਨਹੀਂ ਤਾਂ Constitution ਟੁੱਟ ਜਾਵੇਗੀ, ਬੜੀ ਖਰਾਬ ਗਲ ਹੋ ਜਾਵੇਗੀ। ਉਹ ਇਕ ਆਦਮੀ 50,000 ਲੈਂਦਾ ਹੈ ਸ਼ਾਇਦ ਉਹ ਕਾਂਗਰਸ ਦਾ ਮੈਂਬਰ ਹੋਣਾ ਹੈ ਅਤੇ ਉਸ ਨੇ election ਲੜਨੀ ਹੋਣੀ ਹੈ ਇਸ ਲਈ ਉਸ ਨੂੰ ਰੁਪਏ ਦੀ ਬੜੀ ਲੋੜ ਹੈ। ਤਦ ਤਾਂ ਮੰਨਿਆ ਜਾ ਸਕਦਾ ਹੈ ਕਿ ਇਸ ਵਿਚ ਬੜੀ ਸਿਆਣਪ ਹੈ।

ਫਿਰ Secretaries ਬਾਰੇ ਵੀ ਕਈ ਵਾਰੀ ਕਿਹਾ ਹੈ ਕਿ ਕਈ ਪੰਚ Secretaries ਨਾਲੋਂ ਚੰਗਾ ਲਿਖ ਲੈਂਦੇ ਹਨ ਉਨ੍ਹਾਂ ਨੂੰ ਕੰਮ ਕਰਨ ਦਿਉ ਮਗਰ

ਮਜਬੂਰ ਕੀਤਾ ਜਾਂਦਾ ਹੈ ਕਿ Secretary ਜ਼ਰੂਰ ਰੱਖੋ ਅਤੇ ਜਿੰਨੀ ਮਦਦ ਮਿਲਦੀ ਹੈ ਉਸ ਵਿਚ ਕੁਝ ਪੱਲਿਉਂ ਪਾਕੇ ਹੀ ਉਸ ਦੀ ਤਨਖਾਹ ਪੂਰੀ ਹੁੰਦੀ ਹੈ। ਹੁਣ ਕਿਹਾ ਜਾ ਰਿਹਾ ਹੈ elections ਦਾ ਖਰਚ ਵੀ ਦਿਉ । ਅਜ ਇਹ 12 ਹੈ ਤਾਂ ਇਹ Bill ਪਾਸ ਹੋਣ ਬਾਅਦ 24, 48 ਜਾਂ 100 ਰੁਪਏ ਹੋ ਜਾਵੇਗਾ । ਸੋ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਆਦਤ ਤਾਂ ਹੋ ਹੀ ਗਈ ਹੈ ਬਿਲ ਵਾਪਿਸ ਲੈਣ ਦੀ, ਇਸ ਨੂੰ ਵੀ ਵਾਪਿਸ ਲੈਕੇ ਇਸ ਤੇ ਫੇਰ ਵਿਚਾਰ ਕਰੋ ਅਤੇ ਇਸ ਦੀਆਂ ਕਮੀਆਂ ਪੂਰੀਆਂ ਕਰੋ, ਤਾਂ ਜੋ ਇਸ ਨਾਲ ਜੰਨਤਾ ਨੂੰ ਫਾਇਦਾ ਹੋਵੇ ।

**श्री रला राम** (मुकेरियां) : अध्यक्ष महोदय, ग्राम पंचायत एक ऐसी संस्था है जिसे हमारी सरकार ने पुनर्जीवित करना अपना बड़ा भारी कर्तव्य समझा है। अध्यक्ष महोदय, आप जानते हैं कि हमारे विधान में भी एक इस तरह का निर्देश किया गया है, इशारा किया गया है कि हमें गांव में बहुत जल्दी ग्राम पंचायत राज system को ले जाना चाहिए। इस को पूरा करते हुए ग्राम पंचायत बिल इसी सदन ने पास किया था। यह ठीक है कि उस पर बहुत नुक्ता चीनी हो रही है और उस में दोष हैं भी परन्तु यह कहना कि यह ग्राम पंचायत बिल बिल्कुल fail हुआ है और अपने उद्देश्य को बिल्कुल पूरा नहीं कर सका यह बात सर्वथा ठीक नहीं है।

मैं अपने अनुभव से अपने हलका की ग्राम पंचायतों को देख कर कह सकता हूं कि कम से कम 40% पंचायतें ऐसी हैं जो ठीक तरीके से काम करने का प्रयत्न करती हैं और 60% के लगभग पंचायतें ऐसी हैं जहां धड़ेबन्दियों के कारण और जत्थेबन्दियों के कारण झगड़े फसाद काफी होते हैं यह ठीक है कि नुक्स है परन्तु यह कहना कि 10% भी पंचायतें ठीक कार्य नहीं कर रहीं यह मुबालगा है। मैं बिना मुबालगा कह सकता हूं कि करीब 40% पंचायतें ठीक तरह से कार्य कर रही हैं और 60% के अन्दर कुछ दोष हैं इन्हें दूर करने का प्रयत्न करना चाहिए।

**उपाध्यक्ष महोदय** : यह बिल के scope में नहीं आता। (This does not come within the scope of the bill.)

**श्री रला राम** : मैं समझता हूं कि इस बिल के अन्दर कई नुकायस को दूर करने के प्रयत्न किये गये हैं। यह ठीक है कि कई एक गांव की आबादी 495 है और वह 500 के rule में नहीं आते, इस लिए वहां पंचायत नहीं बन सकती। ऐसे गांव वालों को दिक्कत पेश आती है और उन्हें दूसरे गांव वालों के साथ मिलना पड़ता है यह एक अहम defect था जिसे इस बिल के ज़रिए दूर करने का प्रयत्न किया गया है। इस बिल द्वारा किये जाने वाला संशोधन एक बहुत बड़ी ज़रूरत को पूरा करता है। वाकई गवर्नमेंट को इस बात का अधिकार होना चाहिए कि वह जहां 500 की आबादी की limit रखी गई है उसे relax कर सके और यह संशोधन बिल्कुल सही direction में है। मैं समझता हूं कि इस की आवश्यकता थी। फिर जो Gram fund कायम किए गए हैं वह तो एक प्रकार से पहले ही मौजूद हैं क्योंकि जो किसी ग्राम पंचायत की आय होती है, आमदन होती है उसे ग्राम फण्ड का नाम दिया जा सकता है। परन्तु इस फंड में से किन किन बातों पर खर्च होना चाहिए। इस संशोधन के अन्दर यह रखा गया है कि जब कभी इलेक्शन आएंगे तो जो

[श्री रला राम]

खर्च हो वह इस फण्ड से पूरा होना चाहिए। इस के सम्बन्ध में जैसा कि अन्य माननीय वक्ताओं ने कहा है यह खर्च जाइज़ नहीं है। ग्राम पंचायतें जो हैं उन की वसूली के साधन सीमित होते हैं महदूद होते हैं उन पर किसी चीज़ का जबरदस्ती बोझ डालना यह ग्राम पंचायतों को unpopular बना देगा। गवर्नमैण्ट को इस बात का ज़्यादा से ज़्यादा प्रयत्न करना चाहिए कि ग्राम पंचायतें इस फंड से ज़्यादा से ज़्यादा अपने welfare के नाम पर खर्च कर सकें। जितनी भी आमदन किसी ग्राम पंचायत को हो वह ग्राम के हित के कामों पर खर्च कर सकें ताकि यह जो संशोधन हैं, ग्राम पंचायतों को लोक प्रिय बना सकें, popular बना सकें। इन पर election का खर्च डालना उचित नहीं। इस में भ्रष्टाचार भी आ सकता है, रिश्वत भी आ सकती है और embezzlement भी। फिर कहे जाना कि गवर्नमैण्ट का मनशा पंचायतों पर बोझ डालने का नहीं यह बात सर्वथा अनुचित है। माननीय अध्यक्ष महोदय, मैं आपके द्वारा मन्त्री महोदय से कहूंगा कि जो election व्यय का बोझ ग्राम पंचायतों पर डाला गया है यह अनुचित है। और प्रार्थना करूंगा कि कृपया इस का अनुसरण किया जाए और इस शब्द को निकाल दिया जाए बाकी बात ठीक है। ग्राम फंड जो है वह ग्राम के हित के लिये खर्च किया जाना चाहिए। इस लिये मैं यह कहता हूं कि यह संस्थाएं बहुत पुरानी हैं हमें प्रयत्न करना चाहिए कि इन संस्थाओं को सफलता हो और सफलता तभी हो सकती है यदि हम village welfare को कायम करें। इस लिए इन पंचायतों के फंड पर और वसीलों पर नाजायज़ बोझ नहीं डालना चाहिए। यदि चुनाव वाली बात को निकाल दिया जाए तो मैं समझता हूं कि यह संशोधन खामियों को दूर करने का प्रयत्न करता है और मैं इस का स्वागत करता हूं। मैं एक बार फिर मन्त्री महोदय से आप के द्वारा प्रार्थना करता हूं कि यह बोझ अनुचित है और कृपया ग्राम पंचायत को इस से मुक्त किया जाए और उन पर यह बोझ न रहे। इन शब्दों के साथ मैं इस संशोधन का स्वागत करता हूं।

**श्री चान्द राम अहलावत** (झज्जर) : अध्यक्ष महोदय, हमारे देश की तकरीबन सब विधान सभाओं में बहुत से कानून पास होते हैं उन के मुतअल्लिक अकसर यह कहा जाता है कि जब कानून उन के सामने आते हैं तब वहां प्रजातांत्रिक तरीके को ध्यान में नहीं रखा जाता। मेरा मतलब यह है कि बहुत से कानून ऐसे होते हैं जिन्हें जो administrative machinery हो bureaucracy हो वह 2-4 laws के अन्दर कानून को सीमित कर देती है। यह जो तरमीम Gram Panchayat Act में की जा रही है इस main Gram Panchayat Act में खामियां बहुत हैं। बेहतर होता अगर इस को पेश करने से पहले कांग्रेस पार्टी में पेश किया जाता या किसी और तरीके से लोगों से पूछ लिया जाता कि कौन सी खामियां हैं जैसे कि चौधरी सिरी चन्द जी और सेठी साहिब ने कहा है कि इस में खामियां हैं। Gram Panchayat Act के अनुसार ग्रामों में पंचायतें कायम की गईं और कहा गया कि ग्रामों में पंचायत राज कायम हो गया है मगर मैं ज़ोर से कहता हूं और यह कहते हुए ग्राम वालों के विचारों की सही तर्जमानी करता हूं कि इन पंचायतों ने ग्रामों के जीवन और सुख को तबाह किया है। स्पीकर साहिब, इन्होंने क्या किया

है ? पंचायतें पार्टी बाज़ी और communalism का गढ़ बनी हुई हैं और इस बात से मुतासिर हो कर फैसला किया जाता है इस लिये यह तरमीम आई है। फिर इस में यह रखा गया है कि जो ज़मीनें Gram Panchayats में vested हैं उन का इन्तज़ाम करने के लिये पंचायत को अधिकार होगा कि जो कोई property को temper करे, encroach करे या grab करे उस पर जुर्माना कर सके। मैं नहीं समझता कि हमारे जुर्माना वसूल करने से क्या हो जाएगा। अब भी पंचायतें नोटिस देती हैं उन शामलात ज़मीनों के बारे में जो इन के हवाले की गई हैं, मगर कोई कार्यवाही नहीं होती। कई ज़मीनें ऐसी हैं जो अभी तक पंचायतें आज़ाद नहीं करवा सकीं। कई जगहों पर तो ऐसा भी हुआ है कि शामलात की ज़मीन पंचायत में vest कर दी गई मगर पंचों ने ज़िम्मेदार से मिल कर बयान दे दिये कि यह ज़मीन पंचायत को नहीं है। यह बयान पंचों ने अदालत में दिये। इस लिये यह तरमीम नहीं, तरमीम तो यह होनी चाहिए कि अगर कोई encroachment करे, किसी कानून को तोड़े या ऐक्ट के मुख्तलिफ sections की खिलाफवर्ज़ी करे या ग्राम के जीवन को तबाह करे तो इस को रोकने के लिये offence non-bailable हो, या कोई पुलिस ऐक्शन की तरह का इन्तज़ाम हो। मैं नहीं समझता कि पंचायत ऐसे अख्तिया-रात को इस्तेमाल कर सकेगी।

इस के इलावा एक और चीज़ है जो इस में कही गई है वह election के फंड का बोझ है। मैं समझता हूं कि अभी पंचायतें अपने पांव पर खड़ी हुई नहीं हैं उन के पास पैसे नहीं हैं और हाऊस टैक्स वह वसूल नहीं कर सकती हैं तो यह नया रास्ता निकाल देना और इस किस्म का बोझा डाल देना मैं तो समझता हूं ठीक नहीं है। जैसा कि मैं ने पहले कहा, मैं समझता हूं कि पंचायत कानून जो है उस में बहुत सी खामियां हैं इस लिये यहां एक बड़ा comprehensive बिल लाना चाहिए जैसा कि कल यहां बिल पास किया गया है। मैं चाहता हूं कि यह बिल पार्टी मीटिंग में अच्छी तरह discuss किया जाये और thrash out किया जाए और जितनी भी खामियां हैं उन सब को दूर करने के लिये बिल लाया जाये। मैं नहीं समझता कि रोज़ाना इस तरह के दो दो लाईनों के बिल ला कर आप कोई इन्कलाब ला सकेंगे। पंचायतें तो बहुत खराबी की जड़ हैं। मैं तो यह कहने को तैयार हूं कि आप ने एक दो धारी तलवार बच्चे के हाथ में दे दी है। कोई मयार नहीं रखा कोई qualification नहीं रखी। ऐसे लोगों के हाथ में इतनी ताकत दे देना कोई अच्छी बात नहीं है और नामुनासिब है। आप बेशक यहां तारीफें करते फिरें और गांव गांव में प्रचार करें कि देखो हम ने दिहातों में पंचायतें कायम कर दी हैं; शासन का सारा प्रबन्ध उन के अपने हाथों में दे दिया है; यह कर दिया है वह कर दिया है। मगर मैं तो यह कहता हूं कि इन पंचायतों ने ग़रीब लोगों के लिये जो non-proprietor और ग़ैर-बिसवेदार है, इतनी तंगी कर दी है कि जितनी आज तक पहले कभी नहीं हुई थी। पंचायतें पार्टी बाज़ी धड़ेबन्दी और communalism से काम लेती है। घरों को मामूली फैसले करने होते हैं कि इस जगह पर इस का कब्ज़ा है और उस पर उस का, तो इसी सिपिर्ट से फैसले होते हैं इन मामूली मामलों में भारी जुरमाने करती हैं। पंचायत अफसर भी इन से ही मिले होते हैं और इन को ही सपोर्ट करते हैं। इन्हों ने एक २

12 Noon.

[श्री चान्द राम अहलावत]

case में एक हज़ार रुपये तक जुरमाना किया गया है इस लिये मैं समझता हूं कि अच्छी बात हो अगर अभी इस कानून को वापस ले लिया जावे और बड़ी सोच विचार के बाद सारी खामियों को ध्यान में रखते हुए एक comprehensive बिल लाया जावे।

**ਸ਼੍ਰੀ ਵਧਾਵਾ ਰਾਮ** (ਫ਼ਾਜ਼ਿਲਕਾ): ਪਰਧਾਨ ਜੀ, ਇਸ ਬਿਲ ਵਿੱਚ ਜਿਹੜੀ ਇਹ ਮਦ ਆਈ ਹੈ ਕਿ ਸਰਕਾਰ ਚਾਹੇ ਤਾਂ ਪੰਜ ਸੌ ਤੋਂ ਘਟ ਅਬਾਦੀ ਵਾਲੇ ਪਿੰਡ ਵਿਚ ਵੀ ਪੰਚਾਇਤ ਕਾਇਮ ਕਰ ਦੇਵੇ ਜਿਹੜੀ ਕਿ ਜੁਦੀ ਪੰਚਾਇਤ ਹੋਵੇਗੀ, ਮੈਂ ਇਸ ਨਾਲ ਇਤਫ਼ਾਕ ਨਹੀਂ ਕਰਦਾ। ਮੈਂ ਚਾਹੁੰਦਾ ਹਾਂ ਕਿ ਸੌ, ਪੰਜ ਸੌ ਵਾਲੀ ਕੋਈ ਗਲ ਹੋਣੀ ਨਹੀਂ ਚਾਹੀਦੀ। ਇਕ ਸਿਧੀ ਗਲ ਹੋਵੇ ਕਿ ਹਰ ਪਿੰਡ ਦੀ ਭਾਵੇਂ ਉਹ ਪਿੰਡ ਛੋਟਾ ਹੈ ਤੇ ਭਾਵੇਂ ਵੱਡਾ ਅਤੇ ਚਾਹੇ ਉਸ ਦੀ ਕਿੰਨੀ ਵੀ ਆਬਾਦੀ ਹੈ ਪਰ ਜਿਸ ਦਾ ਨੰਬਰ ਹਦਬਸਤ ਜੁਦਾ ਹੈ, ਉਸ ਦੀ ਜੁਦੀ ਪੰਚਾਇਤ ਹੋਵੇ। ਇਹ ਇਕ ਸਿਧੀ ਜਿਹੀ ਗਲ ਹੈ ਅਤੇ ਇਸ ਵਿਚ ਬਹੁਤੇ ਹੇਰ ਫੇਰ ਦੀ ਕੀ ਲੋੜ ਹੈ? ਜਿਸ ਪਿੰਡ ਦਾ ਨੰਬਰ ਹਦਬਸਤ ਜੁਦਾ ਹੈ ਭਾਵੇਂ ਉਥੇ ਦਸ ਝੁਗੀਆਂ ਹਨ ਅਤੇ ਥੋੜ੍ਹੀ ਆਬਾਦੀ ਹੀ ਹੈ ਪਰ ਉਸ ਦੀ ਜੁਦੀ ਹੀ ਪੰਚਾਇਤ ਹੋਵੇ।

ਦੂਜੀ ਗਲ ਇਸ ਬਿਲ ਵਿਚ ਬਹੁਤ ਹੀ ਬੁਰੀ ਆਈ ਹੈ। ਜਿਹੜਾ ਵਜ਼ੀਰੀ ਦੀ ਗੱਦੀ ਤੇ ਬੈਠ ਜਾਂਦਾ ਹੈ ਉਸ ਦਾ ਫੇਰ ਇਹੋ ਕੰਮ ਹੋ ਜਾਂਦਾ ਹੈ ਕਿ ਉਹ ਪਿੰਡਾਂ ਵਿਚ ਜਾਂਦਾ ਹੈ ਅਤੇ ਉਥੇ ਲੋਕਾਂ ਨੂੰ ਬੜੇ ਜ਼ੋਰ ਨਾਲ ਕਹਿੰਦਾ ਹੈ ਕਿ ਵੇਖੋ ਭਰਾਵੋ ਤੁਹਾਨੂੰ ਅਸੀਂ ਪੰਚਾਇਤਾਂ ਬਣਾ ਦਿਤੀਆਂ ਹਨ ਤੁਹਾਨੂੰ ਰਾਜੇ ਬਣਾ ਦਿਤਾ ਹੈ। ਸਾਰਾ ਹੀ ਰਾਜ ਭਾਗ ਤੁਹਾਡੇ ਹਥ ਦੇ ਦਿਤਾ ਹੈ। ਭਾਵੇਂ ਉਨ੍ਹਾਂ ਨੂੰ ਪੁਲਿਸ ਵਾਲੇ ਛਿੱਤਰ ਹੀ ਮਾਰਦੇ ਹੋਣ ਪਰ ਰਾਜੇ ਇਨ੍ਹਾਂ ਨੇ ਉਨ੍ਹਾਂ ਨੂੰ ਜ਼ਰੂਰ ਬਣਾ ਦਿਤਾ ਹੈ ਅਤੇ ਇਨ੍ਹਾਂ ਰਾਜਿਆਂ ਨੂੰ ਪੁਲਿਸ ਤੋਂ ਜੁਤੀਆਂ ਹੀ ਪੈਂਦੀਆਂ ਹਨ। ਹੁਣ ਇਨ੍ਹਾਂ ਨੇ ਉਨ੍ਹਾਂ ਨੂੰ ਇਕ ਹੋਰ ਰਾਜ ਦਾ ਦਾਨ ਇਲੈਕਸ਼ਨ ਦੇ ਖਰਚੇ ਦਾ ਦੇ ਦਿੱਤਾ ਹੈ ਕਿ ਇਲੈਕਸ਼ਨ ਦਾ ਖਰਚਾ ਵੀ ਇਹ ਹੁਣ ਕਰਿਆ ਕਰਨ। ਇਸ ਦੀ ਕੀ ਲੋੜ ਸੀ? ਪਹਿਲਾਂ ਵੀ ਤਾਂ ਉਹ ਇਹ ਖਰਚ ਕਰਦੇ ਹੀ ਸਨ। ਜਦੋਂ ਇਲੈਕਸ਼ਨ ਹੁੰਦੇ ਸਨ ਤਾਂ ਅਸੀਂ ਵੇਖਿਆ ਹੈ ਕਿ ਜਿੰਨੇ ਉਮੀਦਵਾਰ ਖੜੇ ਹੁੰਦੇ ਸਨ ਉਨੇ ਡਬੇ ਮੰਗਾ ਕੇ ਉਨ੍ਹਾਂ ਤੇ ਉਨ੍ਹਾਂ ਦੇ ਨਾਮ ਲਿਖ ਲਏ ਜਾਂਦੇ ਸਨ ਅਤੇ ਕੰਮ ਹੋ ਜਾਂਦਾ ਸੀ। ਇਸ ਤਰ੍ਹਾਂ ਕਰਨ ਨਾਲ ਉਹ ਇਕ ਚੀਜ਼ ਤੋਂ ਬਚ ਜਾਂਦੇ ਸਨ, ਪੁਲਿਸ ਵਾਲਿਆਂ ਦੇ ਘੋੜ ਸਵਾਰਾਂ ਤੋਂ ਜਿਹੜੇ ਕਿ ਅਜਿਹੇ ਮੌਕਿਆਂ ਤੇ ਪਹੁੰਚ ਜਾਂਦੇ ਹਨ ਕਿ ਕਿਤੇ clash ਨਾ ਹੋ ਜਾਵੇ। ਅਸੀਂ ਇਲੈਕਸ਼ਨ ਹੁੰਦੇ ਵੇਖੇ ਹਨ। ਜਦੋਂ ਇਲੈਕਸ਼ਨ ਹੁੰਦਾ ਹੈ ਤਾਂ ਸਰਕਾਰ ਦੀ machinery, ਸਾਰੇ ਅਫ਼ਸਰ ਭਾਵੇਂ ਡੀ. ਆਈ. ਹੋਵੇ, ਏ. ਡੀ. ਆਈ. ਹੋਵੇ ਅਤੇ ਭਾਵੇਂ ਮੱਛੀਆਂ ਫੜਨ ਵਾਲਾ ਮਹਿਕਮਾ ਹੋਵੇ ਸਭ ਪੁੱਜ ਜਾਂਦੇ ਹਨ। ਪੁਲਿਸ ਦੇ ਘੋੜ ਸਵਾਰ ਤਾਂ ਸਭ ਤੋਂ ਪਹਿਲਾਂ ਕੁੱਕੜ ਖਾਣ ਲਈ ਆ ਜਾਂਦੇ ਹਨ। ਜਦੋਂ ਇਹ ਸਾਰਾ ਅਮਲਾ ਫੈਲਾ ਕੱਠਾ ਹੋ ਜਾਂਦਾ ਹੈ ਤਾਂ ਜਾ ਕੇ ਫੇਰ ਕਿਤੇ ਇਲੈਕਸ਼ਨ ਦਾ ਕੰਮ ਬਣਦਾ ਨੂੰ। ਗਿਣੋ ਤਾਂ ਫੇਰ ਇਹ ਕਿੰਨਾਂ ਖਰਚਾ ਬਣਦਾ ਹੈ। ਇਨ੍ਹਾਂ ਇਲੈਕਸ਼ਨ ਤੇ ਵੀ ਹੌਲੀ ਹੌਲੀ ਇਹ ਸਾਰਾ ਕੱਠ ਹੋਇਆ ਕਰਨਾ ਹੈ ਇਨ੍ਹਾਂ ਦਾ ਖਰਚਾ ਗਿਣਨਾ ਹੋਵੇ ਤਾਂ ਇਨ੍ਹਾਂ ਸਾਰਿਆਂ ਦੀ ਤਨਖਾਹ ਜਿੰਨੇ ਦਿਨ ਲਗਾਣੇ

ਹਨ ਓਨੀ ਗਿਣੋ । ਫੇਰ ਇਨ੍ਹਾਂ ਦਾ T.A. ਗਿਣੋ ਕਿੰਨਾ ਬਣਦਾ ਹੈ। ਇਹ ਸਾਰਾ ਖਰਚਾ ਅਖੀਰ ਵਿਚ ਇਨ੍ਹਾਂ ਪੰਚਾਂ ਪੰਚਾਇਤਾਂ ਦੇ ਸਿਰ ਹੀ ਪੈਣਾ ਹੈ । ਜਿਹੜੇ ਇਨ੍ਹਾਂ ਨੇ 12 ਰੁਪਏ ਦੀ ਗਲ ਕੀਤੀ ਹੈ ਉਹ ਤਾਂ ਇਕ ਨਾਮ ਹੀ ਹੈ । ਇਹ ਚਾਹੁੰਦੇ ਹਨ ਕਿ ਇਕ ਦਫਾ ਉਂਗਲੀ ਪਾ ਲੈਣ ਦਿਉ ਬਾਂਹ ਤਾਂ ਬਾਅਦ ਵਿਚ ਖੁਦ ਹੀ ਪਾ ਲਵਾਂਗੇ । ਇਨ੍ਹਾਂ ਦੀ ਇਹ ਊਠ ਵਾਲੀ ਗਲ ਹੈ ਕਿ ਮੈਨੂੰ ਜ਼ਰਾ ਆਪਣੀ ਬੂਥੀ ਝੁਗੀ ਦੇ ਅੰਦਰ ਕਰ ਲੈਣ ਦੇ ਪਾਲਾ ਲਗਦਾ ਹੈ। ਪਹਿਲਾਂ ਊਨ ਬੂਥੀ ਅੰਦਰ ਕੀਤੀ, ਫੇਰ ਹੌਲ ਹੌਲੇ ਸਿਰ ਘੁਸੇੜ ਲਿਆ ਫਿਰ ਗਰਦਨ ਵਾੜ ਦਿਤੀ, ਕਰਦੇ ਕਰਦੇ ਫੇਰ ਉਹ ਸਾਰਾ ਹੀ ਅੰਦਰ ਚਲਾ ਗਿਆ ਅਤੇ ਉਸ ਵਿਚਾਰੇ ਦੀ ਝੁਗੀ ਓਤੇ ਝੁਕ ਦਿਤੀ। (ਹਾਸਾ) ਇਹੋ ਹਾਲ ਇਨ੍ਹਾਂ ਦਾ ਹੈ । ਪਹਿਲਾਂ ਤਾਂ ਇਨ੍ਹਾਂ 12 ਰੁਪਿਆਂ ਦਾ ਹੀ ਨਾਮ ਰਖਿਆ ਹੈ । 12 ਰੁਪਿਆਂ ਦੇ ਤਾਂ ਉਹ ਡਬੇ ਵੀ ਨਹੀਂ ਆਉਂਦੇ । ਇਹ ਸਾਰਾ ਖਰਚ ਕਿਵੇਂ ਪੂਰਾ ਹੋਵੇਗਾ । ਉਥੇ ਪੁਲਿਸ ਦੇ ਘੋੜ ਸਵਾਰ ਜਾਣਗੇ । ਪੰਚਾਇਤ ਅਫਸਰ ਤੇ ਸੱਕਤਰ ਜਾਵੇਗਾ । ਇਸ ਤੋਂ ਇਲਾਵਾ ਹੋਰ ਕਈ ਮੱਛੀ ਫੜ ਮਹਿਕਮੇ ਪੁੱਜਣਗੇ । ਇਹ ਸਾਰਾ ਖਰਚ ਕੌਣ ਦੇਵੇਗਾ ? ਜੇਕਰ ਇਹ ਨਹੀਂ ਹੋਣਾ ਤਾਂ ਇਨ੍ਹਾਂ 12 ਰੁਪਿਆਂ ਦੀ ਕੀ ਲੋੜ ਸੀ, ਡਬੇ ਤਾਂ ਉਹ ਪਹਿਲਾਂ ਵੀ ਖੁਦ ਲੈ ਆਂਦੇ ਸੀ ਪਰ ਨਹੀਂ ਇਹ ਸਾਰਾ ਖਰਚਾ ਇਲੈਕਸ਼ਨ ਖਾਤੇ ਵਿਚ ਹੀ ਪੈਣਾ ਹੈ। ਜਿਨ੍ਹੇ ਇਲੈਕਸ਼ਨ ਵਿਚ ਖੜਾ ਹੋਣਾ ਹੈ ਫੇਰ ਉਸ ਨੂੰ ਕਹਿਣਗੇ ਕਿ ਤੂੰ ਦੇਹ। ਅਮੀਰ ਤਾਂ ਦੇ ਦੇਣਗੇ ਪਰ ਗਰੀਬ ਕਿਥੋਂ ਦਿਊ । ਉਹ ਕਹਿਣਗੇ ਕਿ ਪਤਾ ਨਹੀਂ ਵੋਟ ਵੀ ਮਿਲਣੇ ਹਨ ਕਿ ਨਹੀਂ, ਇਹ ਰੁਪਿਆ ਕਿਉਂ ਭਰੀਏ । ਇਹ ਤਾਂ ਫੇਰ ਰੁਪਏ ਦਾ ਹੀ ਖੇਲ ਹੋ ਜਾਵੇਗਾ ਅਤੇ ਇਸ ਤਰ੍ਹਾਂ ਲੋਕਾਂ ਵਿਚ ਝਗੜੇ ਫਸਾਦ ਪਾਇ ਜਾਣਗੇ । ਮੈਂ ਕਹਿੰਦਾਂ ਹਾਂ ਕਿ ਇਹ ਪੰਚਾਇਤਾਂ ਦੀ ਬੜੀ ਭਾਰੀ insult ਹੈ ਜਿਨ੍ਹਾਂ ਨੂੰ ਕਿ ਤੁਸੀਂ ਰੌਲੀ ਪਾਂਦੇ ਫਿਰਦੇ ਹੋ ਕਿ ਸਾਰਾ ਰਾਜ ਭਾਗ ਦੇ ਦਿਤਾ ਹੈ। ਤੁਸੀਂ ਸਭ ਨੇ ਇਲੈਕਸ਼ਨ ਵੇਖੇ ਹਨ ਅਤੇ ਪਤਾ ਹੋਵੇਗਾ ਕਿ ਉਥੇ ਕੀ ਕੁਝ ਹੁੰਦਾ ਹੈ । ਕਿਸ ਤਰ੍ਹਾਂ ਉਥੇ ਪੁਲਿਸ ਦੇ ਘੋੜ ਸਵਾਰ ਪੁੱਜ ਜਾਂਦੇ ਹਨ। ਉਨ੍ਹਾਂ ਨੂੰ ਖਾਣ ਲਈ ਕੁੱਕੜ ਨਾਂ ਦਿਉ ਅਤੇ ਉਨ੍ਹਾਂ ਦੇ ਘੋੜਿਆਂ ਨੂੰ ਦਾਣਾ ਤੂੜੀ ਨਾਂ ਦਿਉ ਤਾਂ ਸੋਟੀਆਂ ਪੈਂਦੀਆਂ ਹਨ, ਬੈਂਤਾਂ ਨਾਲ ਕੁਟਿਆ ਜਾਂਦਾ ਹੈ। ਪਹਿਲਾਂ ਤਾਂ ਲੋਕ ਦੇਸੀ ਮਝਾਂ ਦਾ ਘਿਉ ਖਾਂਦੇ ਸਨ ਤਾਂ ਤਕੜੇ ਸਨ ਅਤੇ ਇਨ੍ਹਾਂ ਪੁਲਿਸ ਵਾਲਿਆਂ ਦੇ ਸੋਟੇ ਖਾ ਲੈਂਦੇ ਸੀ ਅਤੇ ਝਲ ਜਾਂਦੇ ਸੀ ਪਰ ਹੁਣ ਤਾਂ ਲੋਕ ਕਹਿੰਦੇ ਹਨ ਕਿ ਹੁਣ ਤਾਂ ਨਹਿਰੂ ਦੀ ਮੱਝ ਦਾ ਘਿਉ ਖਾਂਦੇ ਹਾਂ ਜਿਸ ਨੂੰ ਡਾਲਡਾ ਕਿਹਾ ਜਾਂਦਾ ਹੈ ਇਸ ਲਈ ਹੁਣ ਪੁਲਿਸ ਦੀ ਸੱਟ ਨਹੀਂ ਖਾ ਸਕਦੇ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਬਾਕੀ ਤਾਂ ਖਰਚ ਛੱਡੋ ਇਨ੍ਹਾਂ ਕੁਕੜਾਂ, ਦਾਣੇ, ਤੂੜੀ ਦਾ ਹੀ ਖਰਚ ਗਿਣ ਲਵੋ ਕਿੰਨਾਂ ਬਣ ਜਾਂਦਾ ਹੈ । ਕੀ ਇਨ੍ਹਾਂ 12 ਰੁਪਿਆਂ ਨਾਲ ਇਹ ਸਾਰਾ ਕੰਮ ਹੋ ਸਕਦਾ ਹੈ । । ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਉਹ ਇਨ੍ਹਾਂ 12 ਰੁਪਿਆਂ ਦਾ ਠੇਕਾ ਕਰ ਲੈਣ ਅਤੇ ਇਹੋ ਹੀ ਸਾਰਾ ਖਰਚਾ ਭੁਗਤਾਣ । ਭਾਵੇਂ ਇਹ 12 ਰੁਪਏ ਖਰਚ ਕਰਨ ਭਾਵੇਂ 12 ਸੌ, ਭਾਵੇਂ ਇਹ ਕੁਕੜ ਦਾਣਾ, ਤੂੜੀ, ਅਤੇ ਹੋਰ ਖਰਚ ਦੇਣ ਭਾਵੇਂ ਨਾਂ ਦੇਣ। ਇਹ ਠੇਕਾ ਕਰ ਲੈਣ 12 ਰੁਪਿਆਂ ਦਾ । ਬੜੀ ਹੈਰਾਨੀ ਹੈ ਕਿ ਇਹ 12 ਰੁਪਿਆਂ ਨਾਲ ਕੀ ਬਣਨਾ ਹੈ । ਇਸ ਲਈ ਮਿਹਰਬਾਨੀ ਕਰਕੇ

[ਸ਼੍ਰੀ ਵਧਾਵਾ ਰਾਮ]

ਪੰਚਾਇਤਾਂ ਦੀ ਕੁਝ ਨ ਕੁਝ ਮਾੜੀ ਮੋਟੀ respect ਕਰੋ ਅਤੇ ਇਹ ਖਰਚ ਜੋ ਹੋਣਾ ਹੈ ਆਪਣੇ ਖਜ਼ਾਨੇ ਤੋਂ ਦਿਉ। ਪੰਚਾਇਤਾਂ ਕੋਲ ਇਨੇਂ ਪੈਂਸੇ ਨਹੀਂ ਹਨ, ਉਥੇ ਤਾਂ ਅਗੇ ਹੀ ਸੈਕਟਰੀ ਭੁੱਖੇ ਮਰਦੇ ਹਨ, ਉਨ੍ਹਾਂ ਨੂੰ ਵੀ ਪੈਸੇ ਨਹੀਂ ਮਿਲਦੇ। ਜਿਨ੍ਹਾਂ ਪੰਚਾਇਤ ਦੇ ਪੰਚ ਅਮੀਰ ਹਨ ਉਥੇ ਤਾਂ ਭਾਵੇਂ ਸੈਕਟਰੀ ਰੋਟੀ ਖਾਂਦਾ ਹੋਵੇ ਬਾਕੀ ਤਾਂ ਕਿਤੇ ਪੈਸਾਂ ਨਹੀਂ ਮਿਲਦਾ ਅਤੇ ਪਿਛੇ 2 ਜੁਤੀਆਂ ਤੋੜਦੇ ਫਿਰਦੇ ਹਨ। ਸਾਡਾ ਜ਼ਿਲਾ ਜੇਕਰ ਅਧਾ ਨਹੀਂ ਤਾਂ ਤੀਜਾ ਹਿੱਸਾ ਤਾਂ ਜ਼ਰੂਰ ਅਜਿਹਾ ਹੈ ਜਿਥੇ ਸੇਮ ਅਤੇ flood ਹਰ ਸਾਲ ਹੀ ਆ ਰਹੇ ਹਨ ਅਤੇ ਫਸਲਾਂ ਤਬਾਹ ਹੋ ਜਾਂਦੀਆਂ ਹਨ, ਲੋਕ ਪੈਸੇ ਕਿਥੋਂ ਦੇਣ ਉਨ੍ਹਾਂ ਦਾ ਤਾਂ ਰੋਲੀ ਗੋਲੀ ਪਾ ਕੇ ਮਾਲੀਆ ਮੁਆਫ ਹੋ ਜਾਂਦਾ ਹੈ ਪਰ ਚੌਕੀਦਾਰ ਵਿਚਾਰਾ ਡੌਂ ਡੌਂ ਕਰਦਾ ਫਿਰਦਾ ਹੈ ਉਸ ਨੂੰ ਤਨਖਾਹ ਨਹੀਂ ਮਿਲਦੀ। ਉਹ ਵਿਚਾਰਾ ਥਾਣੇ ਵਿਚ ਜਾਕੇ ਭਾਂਡੇ ਮਾਂਜਦਾ ਰਿਹਾ ਕੜੀਆਂ ਸਾਫ ਕਰਦਾ ਰਿਹਾ ਅਤੇ ਹੋਰ ਵਗਾਰ ਵੀ ਕੀਤੀ ਪਰ ਉਸ ਨੂੰ ਇਕ ਪੈਸਾ ਨਹੀਂ ਮਿਲਦਾ। ਕਿਉਂ ਮਾਲੀਆ ਜੋ ਮੁਆਫ ਹੋ ਗਿਆ ਅਤੇ ਹੋਰ ਫੰਡ ਹੈ ਨਹੀਂ। ਇਹੋ ਹਾਲ ਪੰਚਾਇਤਾਂ ਦੇ ਸੈਕਟਰੀਆਂ ਦਾ ਹੈ। ਪੰਚ ਸਰਪੰਚ ਦੁਖੀ ਹਨ। ਖੁਦ ਪੈਸੇ ਦੇ ਨਹੀਂ ਸਕਦੇ। ਓਧਰ ਮਾਲੀਆ ਮੁਆਫ ਹੋ ਗਿਆ ਇਸ ਲਈ ਖਜ਼ਾਨੇ ਵਿਚੋਂ ਦਸਵਾਂ ਹਿੱਸਾ ਮਿਲਣ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ, ਇਸ ਲਈ ਸੈਕਟਰੀ ਨੂੰ ਕਿਥੋਂ ਦੇਣ। ਉਹ ਵੀ ਵਿਚਾਰਾ ਮਗਰ ਮਗਰ ਫਿਰਦਾ ਹੈ। ਇਸ ਲਈ ਇਨ੍ਹਾਂ ਨੂੰ ਚਾਹੀਦਾ ਤਾਂ ਇਹ ਸੀ ਕਿ ਜੇਕਰ ਕੋਈ ਮੁਸੀਬਤ ਆ ਜਾਂਦੀ ਹੈ ਅਤੇ ਮਾਲੀਆ ਮੁਆਫ ਹੋ ਜਾਂਦਾ ਹੈ ਤਾਂ ਉਹ ਸਾਰਾ ਖਰਚਾ ਪੰਚਾਇਤਾਂ ਦਾ ਸਰਕਾਰ ਆਪਣੇ ਖਜ਼ਾਨੇ ਵਿਚੋਂ ਦਿੰਦੀ ਅਤੇ ਇਸ ਮਤਲਬ ਦਾ ਬਿਲ ਲਿਆਂਦੀ ਪਰ ਇਹ ਨਹੀਂ ਕੀਤਾ, ਹੋਰ ਹੋਰ ਗਲਾਂ ਵਲ ਟੁਰ ਪਏ। ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਸ ਬਿਲ ਵਿਚ provision ਕਰੇ ਕਿ ਅਜਿਹੇ ਹਾਲਾਤ ਵਿਚ ਸਰਕਾਰ ਆਪਣੀ ਵਲੋਂ ਜੁਦਾ grant ਦੇਵੇ ਤਾਕਿ ਸੈਕਟਰੀਆਂ, ਚੌਕੀਦਾਰਾਂ ਦਾ ਤਾਂ ਖਰਚਾ ਚਲਦਾ ਰਹੇ, ਉਹ ਤਾਂ ਭੁਖੇ ਨਾਂ ਮਰਨ।

ਪ੍ਰਧਾਨ ਜੀ, ਚਾਹੀਦਾ ਇਹ ਸੀ ਕਿ ਪੰਚਾਇਤਾਂ ਜਿਹੜਾ ਜੁਰਮਾਨਾ ਕਰਦੀਆਂ ਹਨ ਉਹ ਰੁਪਿਆ ਉਨ੍ਹਾਂ ਕੋਲ ਹੀ ਰਹੇ ਤੇ ਉਹ ਆਪਣੀ ਮਰਜ਼ੀ ਦੇ ਮੁਤਾਬਿਕ ਖਰਚ ਕਰ ਸਕਣ। ਪਰ ਗਵਰਨਮੈਂਟ ਨੇ ਇਹ ਆਪਣੀ ਆਮਦਨ ਦਾ ਜ਼ਰੀਆ ਬਣਾ ਲਿਆ ਹੈ ਤੇ ਹੁਕਮ ਦਿਤਾ ਹੈ ਕਿ ਜਿਹੜਾ ਜੁਰਮਾਨੇ ਦਾ ਰੁਪਿਆ ਵਸੂਲ ਹੋਵੇ ਉਹ ਸਰਕਾਰੀ ਖਜ਼ਾਨੇ ਵਿਚ ਜਮ੍ਹਾਂ ਕਰਾਇਆ ਜਾਏ। ਇਸ ਦੇ ਇਲਾਵਾ ਸੈਕੇਟਰੀ ਦਾ ਖਰਚ ਵੀ ਉਨ੍ਹਾਂ ਸਿਰ ਪਾ ਦਿਤਾ ਹੈ। ਜੇ ਰਿਜਿਸਟਰ ਰਖਣਾ ਹੋਵੇ ਤਾਂ ਪੰਚਾਇਤਾਂ ਨੂੰ ਕਿਹਾ ਜਾਂਦਾ ਹੈ ਕਿ ਦੇ ਦਿਓ ਪੈਸੇ। ਜੇ ਕੋਈ ਕਰਜ਼ਾ ਮੰਗੇ ਤਾਂ ਵੀ ਪੰਚਾਇਤਾਂ ਦੇਣ, Radio set ਲਗਾਣਾ ਹੋਵੇ ਤਾਂ ਵੀ ਕਿਹਾ ਜਾਂਦਾ ਹੈ ਕਿ ਇਹ ਖਰਚ ਪੰਚਾਇਤਾਂ ਬਰਦਾਸ਼ਤ ਕਰਨ। ਜੇ ਦਫਤਰ ਖੋਲਣਾ ਹੋਵੇ ਤਾਂ ਵੀ ਪੈਸਾ ਪੰਚਾਇਤਾਂ ਦੇਣ ਇਹ ਸਾਰਾ ਖਰਚ ਪੰਚਾਇਤਾਂ ਕਿਵੇਂ ਬਰਦਾਸ਼ਤ ਕਰਨ। ਇਥੇ ਕਾਂਗਰਸ ਪਾਰਟੀ ਨੇ ਕੋਈ meeting ਕਰਨੀ ਹੋਵੇ ਤਾਂ ਬੈਂਚ ਤੇ ਕਾਉਚ ਪਏ ਹੁੰਦੇ ਹਨ। ਪਰ ਜੇ ਕਿਸੇ ਮੁਜ਼ਾਰੇ ਦੀ ਰਿਪੋਰਟ ਕਰਨੀ ਹੋਵੇ ਤਾਂ ਪੰਚਾਇਤਾਂ ਦੇ ਆਦਮੀ ਗਰਮੀਆਂ ਵਿਚ ਗੋਡੇ ਗੋਡੇ ਮਿੱਟੀ ਤੇ ਧੂੜ ਵਿਚ ਲਗੇ ਫਿਰਦੇ ਹਨ।

ਮੁਖਤਲਿਫ ਲੋਕਾਂ ਨੂੰ ਦਿੱਤੀਆਂ ਹਨ ਨਹੀਂ ਤਾਂ ਸਾਰਾ ਪਤਾ ਲੱਗ ਜਾਂਦਾ । ਸਪੀਕਰ ਸਾਹਿਬ, ਇਕ ਹੋਰ ਆਦਮੀ ਨੂੰ ਮੈਂ ਜਾਣਦਾ ਹਾਂ ਜਿਹੜਾ ਕਿ ਲੁਧਿਆਣੇ ਕਾਂਗ੍ਰਸ ਕਮੇਟੀ ਦੇ ਦਫਤਰ ਵਿਚ 70 ਰੁਪਏ ਦਾ ਮੁਲਾਜ਼ਮ ਸੀ । ਉਸ ਨੂੰ Public Relations Department ਵਿਚ ਨੌਕਰ ਰੱਖ ਲਿਆ ਗਿਆ ਹੈ । ਹੁਣ ਉਹ ਚਾਰ ਸੌ ਰੁਪਏ ਤੋਂ ਵੀ ਜ਼ਿਆਦਾ ਤਨਖਾਹ ਲਵੇਗਾ । ਇਸੇ ਤਰ੍ਹਾਂ ਹਿਸਾਰ ਦਾ ਇਕ ਹੋਰ ਆਦਮੀ ਸੀ ਜਿਹੜਾ 1947 ਤੋਂ ਨੌਕਰੀ ਲਈ ਤਰਲੇ ਮਾਰਦਾ ਫਿਰਦਾ ਸੀ । ਉਸ ਨੂੰ ਨੌਕਰੀ ਨਹੀਂ ਸੀ ਮਿਲਦੀ । ਉਸ ਨੂੰ ਨੌਕਰ ਰੱਖ ਲਿਆ ਗਿਆ ਹੈ ।

ਅੱਗੇ ਮੈਂ Consolidation ਦੇ ਮਹਿਕਮੇ ਦੇ ਸੰਬੰਧ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਹਿਲਾਂ ਇਨ੍ਹਾਂ ਨੇ ਕਿਹਾ ਕਿ 31 March, 1956 ਤੱਕ ਜਿਹੜੀਆਂ appointments ਹੋਈਆਂ ਹਨ ਉਨ੍ਹਾਂ ਦੀ ਮੰਨਜ਼ੂਰੀ ਦੇ ਦਿਉ ਅਤੇ ਅੱਗੇ ਲਈ ਅਧਿਕਾਰ ਦੇ ਦਿਉ । ਮੈਂ ਅਰਜ਼ ਕਰਦਾ ਹਾਂ ਕਿ Consolidation Department ਵਿਚ ਜਿਹੜੀ ਅੰਨ੍ਹੀ ਪਈ ਹੋਈ ਹੈ ਉਹ ਕਿਸੇ ਤੋਂ ਭੁੱਲੀ ਹੋਈ ਨਹੀਂ ਹੈ । ਜਿਹੜੀ corruption ਇਸ ਮਹਿਕਮੇ ਵਿਚ ਹੈ ...

**Mr Speaker:** Please do not take notice of it and speak to the motion.

**ਸਰਦਾਰ ਹਰਕਿਸ਼ਨ ਸਿੰਘ ਸੁਰਜੀਤ :** ਜੇਕਰ ਮੈਂ purpose ਨਹੀਂ ਦਸਦਾ ਤਾਂ what is the use of it ?

**Mr Speaker:** Please speak on the principle.

**ਸਰਦਾਰ ਹਰਕਿਸ਼ਨ ਸਿੰਘ ਸੁਰਜੀਤ :** ਬਹੁਤ ਅੱਛਾ, ਜਨਾਬ । Consolidation Department ਦਾ ਸੰਬੰਧ ਕਿਸਾਨਾਂ ਨਾਲ ਹੈ । ਕਿਸਾਨਾਂ ਦੇ ਅਗੇ ਹੀ ਝਗੜੇ ਹੁੰਦੇ ਰਹਿੰਦੇ ਹਨ ਅਤੇ ਉਨ੍ਹਾਂ ਦੇ ਸਿਰ ਪਾਟਦੇ ਹਨ । ਉਨ੍ਹਾਂ ਝਗੜਿਆਂ ਨੂੰ ਦੂਰ ਕਰਨਾ ਚਾਹੀਦਾ ਹੈ । ਪਰ ਉਥੇ ਸਗੋਂ ਸਰਕਾਰ ਨੇ ਆਪਣੀ ਪਾਰਟੀ ਦੇ ਆਦਮੀ ਲਗਾ ਕੇ ਝਗੜਿਆਂ ਨੂੰ ਵਧਾਉਣ ਦੀ ਕੋਸ਼ਿਸ਼ ਕੀਤੀ ਹੈ । ਤੁਹਾਡੇ ਧੜੇ ਦੇ ਆਦਮੀ ਉਨ੍ਹਾਂ ਝਗੜਿਆਂ ਨੂੰ ਨਹੀਂ ਹਟਾ ਸਕਦੇ । ਉਥੇ ਅਫਸਰ Public Service Commission ਨੂੰ ਮੁਕੱਰਰ ਕਰਕੇ ਭੇਜਣੇ ਚਾਹੀਦੇ ਹਨ । ਇਹ ਉਨ੍ਹਾਂ ਕਿਸਾਨਾਂ ਨਾਲ ਬੜਾ ਧੱਕਾ ਹੈ ।

ਇਸ ਤਰ੍ਹਾਂ Industries ਅਤੇ ਹੋਰ jobs ਬਾਰੇ ਵੀ ਇਹੀ ਚੀਜ਼ਾਂ ਲਾਗੂ ਹੁੰਦੀਆਂ ਹਨ । ਇਸ ਲਈ ਗੱਲ ਸਿਰਫ ਐਨੀ ਹੈ ਕਿ ਜੇ ਤੁਸੀਂ ਆਈਨ ਦਾ ਇਹਤਰਾਮ ਕਰਦੇ ਹੋ ਤਾਂ House ਵਿਚ ਦੱਸੋ ਕਿ ਸਿਰਫ technical hands ਚਾਹੀਦੇ ਹਨ, ਬਾਹਰੋਂ ਮੰਗਵਾਉਣੇ ਹਨ, construction ਲਈ specialists ਚਾਹੀਦੇ ਹਨ, ਕਿਸੇ factory ਦੀ construction ਲਈ ਬੰਦੇ ਚਾਹੀਦੇ ਹਨ ਤੇ ਅਸੈਂਬਲੀ ਸਰਕਾਰ ਨੂੰ ਹੱਕ ਦੇਵੇ ਕਿ ਉਹ ਉਨ੍ਹਾਂ ਦੀਆਂ appointments ਲਈ ਤਸਦੀਕ ਕਰੇ । ਪਰ ਜੇ ਕਿਸੇ ਆਮ purpose ਲਈ, ਕਿਸੇ ਹੋਰ ਮਸਲਿਹਤ ਲਈ ਹਰ ਵਾਰੀ ਇਹ ਇਖਤਿਆਰ ਮੰਗੇ ਜਾਣ ਤਾਂ ਫਿਰ Public Service Commission ਕੋਲ ਰਿਹਾ ਕੀ ? ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਕੋਈ ਮਾਮੂਲੀ ਜਿਹੀ ਗੱਲ ਨਹੀਂ, ਇਹ Constitution ਦੀ ਦਫਾ 320 ਦੀ defence ਦਾ ਸਵਾਲ ਹੈ । ਇਹ ਇਕ ਬਹੁਤ ਵੱਡੀ ਗੱਲ ਹੈ । ਜੇ appointments,

[ਸਰਦਾਰ ਹਰਕਿਸ਼ਨ ਸਿੰਘ ਸੁਰਜੀਤ]

promotions ਅਤੇ transfers ਦਾ ਸਿਲਸਿਲਾ ਇਸੇ ਤਰ੍ਹਾਂ ਜਾਰੀ ਰੱਖਿਆ ਜਾਏ ਤੇ ਲਿਹਾਜ਼-ਦਾਰੀਆਂ ਹੁੰਦੀਆਂ ਰਹਿਣ ਤੇ ਵਜ਼ੀਰ, ਹਕੂਮਤ ਤੇ ਵਜ਼ਾਰਤ ਵੱਲੋਂ ਅਜਿਹੀਆਂ ਗਲਾਂ ਜਾਰੀ ਰਹਿਣ ਤਾਂ ਇਹ ਬੜੀ ਇਤਰਾਜ਼-ਯੋਗ ਗੱਲ ਹੈ। ਇਸ ਸਾਰੇ ਸਿਲਸਿਲੇ ਨੂੰ ਉਸ ਵੇਲੇ ਕੀਤਾ ਜਾ ਰਿਹਾ ਹੈ ਜਿਸ ਵੇਲੇ ਇਹ ਐਲਾਨ ਕਰਦੇ ਹਨ ਕਿ ਸਾਰੀ ਕੌਮ ਨੂੰ unite ਹੋਣਾ ਚਾਹੀਦਾ ਹੈ, ਜਿਸ ਵੇਲੇ development ਦੇ ਕੰਮਾਂ ਲਈ ਇਹ ਸਾਰੀ nation ਦੀ unity ਦੀ ਆਸ ਕਰਦੇ ਹਨ। ਅਸੀਂ ਇਹ ਚਾਹੁੰਦੇ ਹਾਂ ਕਿ ਸਾਰਾ ਸੂਬਾ ਇਕ ਮੁੱਠ ਹੋ ਜਾਵੇ ਪਰ ਨਾਲ ਹੀ ਅਸੀਂ ਇਹ ਚਾਹੁੰਦੇ ਹਾਂ ਕਿ ਜਿਸ institution ਨੂੰ ਆਈਨ ਦੇ ਮੁਤਾਬਿਕ ਬਣਾਇਆ ਗਿਆ ਹੈ ਉਸਨੂੰ ਕਿਉਂ ਨਾ ਵਰਤਿਆ ਜਾਵੇ? ਖਾਸ section ਦੀ consideration ਦੀ ਬਿਨਾ ਤੇ ਉਸ ਕੋਲੋਂ ਇਖਤਿਆਰਾਤ ਕਿਉਂ ਖੋਹੇ ਜਾਣ? Public Service Commission ਇਸ ਗੱਲ ਦਾ best judge ਹੈ ਕਿ ਕਿਹੜਾ ਬੰਦਾ ਮਾੜਾ ਹੈ ਤੇ ਕਿਹੜਾ ਚੰਗਾ। ਯਕੀਨਨ ਇਨ੍ਹਾਂ ਨੇ ਆਪਣੀਆਂ narrow considerations ਨੂੰ ਮੁੱਖ ਰੱਖ ਕੇ ਇਹ ਇਖਤਿਆਰ ਉਨ੍ਹਾਂ ਕੋਲੋਂ ਖੋਹੇ ਹੋਏ ਹਨ। ਇਸ ਲਈ ਮੈਂ ਹਾਊਸ ਅੱਗੇ ਪੁਰ ਜ਼ੋਰ ਦਰਖਾਸਤ ਕਰਦਾ ਹਾਂ ਕਿ ਇਹ ਗਵਰਨਰ ਦਾ ਜਿਹੜਾ ਆਰਡਰ ਹੈ ਇਸ ਨੂੰ repeal ਕੀਤਾ ਜਾਵੇ; ਇਸ ਵਿਚ ruling party ਜਾਂ opposition ਪਾਰਟੀ ਦਾ ਕੋਈ ਸਵਾਲ ਨਹੀਂ। ਇਸ ਵਿਚ priniciple ਦਾ ਸਵਾਲ ਹੈ—Constitution ਦੀ defence ਦਾ ਸਵਾਲ ਅਤੇ Public Service Commission ਦੀ ਮਰਿਆਦਾ ਅਤੇ ਇੱਜ਼ਤ ਦਾ ਸਵਾਲ ਹੈ। ਇਸ ਲਈ Notification ਨੂੰ repeal ਕੀਤਾ ਜਾਵੇ ਅਤੇ ਗਵਰਨਮੈਂਟ ਨੂੰ ਆਗਾਹ ਕੀਤਾ ਜਾਵੇ ਕਿ ਮੁੜ ਅਜਿਹੀ ਤਜਵੀਜ਼ ਨੇ ਲਿਆਵੇ ਜਿਸ ਵਿਚ ਸਾਨੂੰ ਅਜਿਹੀਆਂ ਚੀਜ਼ਾਂ ਵਿਚ ਘਸੀਟਨ ਦਾ ਖਤਰ ਹੋਵੇ। ਇਸ ਲਈ ਮੈਂ move ਕਰਦਾ ਹਾਂ ਕਿ ਇਹ motion accept ਕੀਤੀ ਜਾਵੇ:

**Mr. Speaker:** Motion moved—

That the order of the Governor relating to the additions to Schedule 'A' referred to in regulation (3) (b) of the Punjab Public Service Commission (Limitation of Functions) Regulations, namely :—

'12. Supervisors in the Public Relations Department, Punjab.

13. Consolidation Officers in the Consolidation of Holdings Department, Punjab, appointed up to the 31st March, 1956 and thereafter.

14. Chief Instructor and two Assistant Instructresses for the Home Economics Department, Punjab

be repealed.

ਮੁਖ ਮੰਤ੍ਰੀ (ਸਰਦਾਰ ਪਰਤਾਪ ਸਿੰਘ ਕੈਰੋਂ): ਸਪੀਕਰ ਸਾਹਿਬ, ਮੈਂ ਆਪਣੇ ਮਿੱਤਰ ਸਰਦਾਰ ਹਰਕਿਸ਼ਨ ਸਿੰਘ ਸੁਰਜੀਤ ਨੂੰ ਸੁਣਿਆ ਹੈ। ਵੀਹ ਮਿਨਟ ਦੇ ਕਰੀਬ ਉਹ ਬੋਲੇ ਹਨ; ਸਿਰਫ 5 ਮਿਨਟ ਉਸ ਮਾਮਲੇ ਤੇ ਬੋਲੇ ਹਨ ਜਿਸ ਲਈ ਉਨ੍ਹਾਂ ਨੇ motion ਦਿੱਤੀ ਹੋਈ ਹੈ। ਬਾਕੀ ਜਿਹੜੇ ਮਸਲੇ ਇਥੇ ਪਹਿਲਾਂ ਵਿਚਾਰ ਗੋਚਰ ਹੋ ਚੁਕੇ ਹਨ ਉਨ੍ਹਾਂ ਨੂੰ ਮੁੜ ਲਿਆਉਣਾ ਕੋਈ ਇਨਸਾਫ਼

ਦੀ ਗੱਲ ਨਹੀਂ ਕਿਉਂ ਜੋ ਜੇ ਅਸੀਂ ਸਮੇਂ ਦੇ ਮੁਤਾਬਿਕ ਨਾ ਜਾਈਏ ਤਾਂ ਸ਼ੋਭਾ ਨਹੀਂ ਦੇਂਦਾ। ਆਖਿਰ ਅਸਾਂ example set ਕਰਨੀ ਹੈ—ਜਿਹੜਾ ਮਸਲਾ ਵਿਚਾਰ ਗੋਚਰਾ ਹੋਵੇ ਉਸ ਤੇ ਹੀ ਵਿਚਾਰ ਕਰਨਾ ਜ਼ਰੂਰੀ ਹੁੰਦਾ ਹੈ।

ਮੇਰੇ ਵੀਰ ਨੇ ਗੱਲ ਕਰਦਿਆਂ ਕਰਦਿਆਂ ਇੰਜ ਜ਼ਾਹਿਰ ਕੀਤਾ ਕਿ Block Development Officers ਕੋਈ ਸੈਂਕੜੇ ਰੱਖ ਲਏ ਜਾਣਗੇ। ਮੈਨੂੰ ਅਫ਼ਸੋਸ ਹੈ ਕਿ ਅਜਿਹੇ ਸਿਆਣੇ ਮੇਰੇ ਮਿੱਤਰ ਨੂੰ ਏਨਾ ਵੀ ਨਹੀਂ ਪਤਾ ਕਿ ਉਹ ਤਾਂ ਦਰਜਨਾਂ ਦੀ ਗਿਣਤੀ ਵਿਚ ਵੀ ਨਹੀਂ। ਫਿਰ ਇਸ ਤੇ ਇਕ ਵਾਰੀ ਹਾਊਸ ਵਿਚ ਚੰਗੀ ਬਹਿਸ ਹੋ ਚੁੱਕੀ ਹੈ, ਚੰਗੇ ਲੈਕਚਰ ਮੇਰੇ ਦੋਸਤ ਕਰ ਚੁੱਕੇ ਹਨ। ਇਸ ਸਾਰੇ ਸਿਲਸਿਲੇ ਤੇ ਤੁਸੀਂ ਗੌਰ ਕਰ ਚੁੱਕੇ ਹੋ ਤਾਂ ਮੁੜ ਉਸੇ ਨੂੰ ਪਕੜੀ ਜਾਣਾ ਕੀ ਕੋਈ ਸਿਆਣੀ ਗੱਲ ਹੈ? ਅਸੀਂ ਇਹ ਸਮਝਦੇ ਹਾਂ ਕਿ ਇਸ ਕੰਮ ਲਈ ਜਿਹੜਾ ਕਿ ਇਕ ਪਬਲਿਕ ਦਾ ਕੰਮ ਹੈ, ਇਸ ਵਿਚ ਪਬਲਿਕ ਦੇ ਬੰਦੇ ਹੀ ਚੰਗੇ suit ਕਰਦੇ ਹਨ। Public Service Commission ਦੀ ਸਾਨੂੰ ਕੋਈ ਕਸ਼ੋਭਾ ਨਹੀਂ। ਉਸ ਦੀ ਇੱਜ਼ਤ, ਉਸਦਾ ਮਾਨ, ਉਸਦੀ ਗੁਣਿਆਈ, ਉਸ ਦੀ ਸ਼ੋਭਾ ਸਰਕਾਰ ਕਾਇਮ ਰੱਖੇਗੀ। ਮੈਨੂੰ ਖੁਸ਼ੀ ਹੈ ਕਿ ਅਜ ਸਰਦਾਰ ਹਰਕਿਸ਼ਨ ਸਿੰਘ ਸੁਰਜੀਤ ਨੇ ਇਸ ਹਾਊਸ ਵਿਚ ਉੱਠ ਕੇ ਕਿਹਾ ਹੈ ਕਿ ਉਹ Constitution ਦੀ ਪੂਰੇ ਤੌਰ ਤੇ ਹਿਮਾਇਤ ਕਰਦੇ ਹਨ। ਸ਼ੁਕਰ ਹੈ ਕਿ ਅਜ ਇਹ ਚੀਜ਼ ਉਨ੍ਹਾਂ ਦੇ ਮੂੰਹ ਵਿਚੋਂ ਸੁਣਨ ਵਿਚ ਆਈ ਹੈ। ਉਨ੍ਹਾਂ ਦੇ ਮਨ ਵਿਚ ਤਾਂ ਸ਼ਾਇਦ ਇਹ ਭਾਵ ਲੈਕਚਰ ਕਰਨ ਦੀ ਖਾਤਿਰ ਆਇਆ ਹੈ, ਪਰ ਮੇਰਾ ਦਿਲ ਕਰਦਾ ਹੈ ਕਿ ਉਨ੍ਹਾਂ ਦੇ ਮਨ ਵਿਚ ਇਹ ਚੀਜ਼ ਪੱਕੀ ਤਰਾਂ ਨਾਲ ਖੁਭ ਜਾਏ। ਪਰ ਨਾਲ ਹੀ ਮੈਂ ਆਪ ਦੀ ਰਾਹੀਂ, ਸਪੀਕਰ ਸਾਹਿਬ, ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਸ Constitution ਲਈ ਅੱਜ ਉਨ੍ਹਾਂ ਦੇ ਦਿਲ ਵਿਚ ਆਦਰ ਦਾ ਭਾਵ ਪੈਦਾ ਹੋਇਆ ਹੈ ਉਨ੍ਹਾਂ ਨਾਲੋਂ ਕਈ ਹਜ਼ਾਰ ਗੁਣਾ ਜ਼ਿਆਦਾ ਆਦਰ ਇਸ ਲਈ ਜੋ ਮੇਰੇ ਮਨ ਵਿਚ ਹੈ, ਏਧਰ ਬੈਠੇ ਸਾਥੀਆਂ ਦੇ ਦਿਲਾਂ ਵਿਚ ਹੈ, ਉਧਰ ਬੈਠੇ ਭਰਾਵਾਂ ਦੇ ਹਿਰਦੇ ਵਿਚ ਹੈ। ਅਸੀਂ ਆਪਣੇ ਦੇਸ਼ ਦੀ ਰਾਜ ਬਣਤਰ ਵਿਚ ਕਿਸੇ ਕਿਸਮ ਦੀ ਘਾਟ ਨਹੀਂ ਵੇਖਣਾ ਚਾਹੁੰਦੇ। ਪਰ democracy ਨੂੰ ਅੱਗੇ ਚਲਾਉਣ ਲਈ ਕਿਉਂ ਜੋ ਸਾਡੀ ਮਸ਼ੀਨਰੀ ਦਾ set up ਅਜੇ ਬਿਲਕੁਲ ਉਹੀ ਨਹੀਂ ਜਿਵੇਂ ਅਸੀਂ ਚਾਹੁੰਦੇ ਹਾਂ—ਕੁਝ ਥੋੜੇ ਜਿਹੇ ਅਧਿਕਾਰ ਹਾਸਲ ਕੀਤੇ ਹਨ ਅਤੇ ਇਹ ਇਖਤਿਆਰਾਤ Constitution ਵਿਚ ਦਿੱਤੇ ਗਏ ਹਕੂਕ ਦੇ ਵਿਚ ਹੀ ਮਹਿਦੂਦ ਹਨ। ਅਸੀਂ ਇਹ ਇਸ ਲਈ ਕੀਤਾ ਹੈ ਤਾਂ ਜੋ ਸੂਬੇ ਦੇ ਅੱਗੇ ਵਧਨ ਦੇ ਕੰਮ ਵਿਚ ਕੋਈ ਰੁਕਾਵਟ ਨਾ ਪਵੇ। ਇਹ ਕੰਮ ਸੋਹਣੇ ਤਰੀਕੇ ਨਾਲ ਅੱਗੇ ਵਧਦੀ ਜਾਏ।

ਇਨ੍ਹਾਂ ਨੇ ਮੁਰੱਬਾਬੰਦੀ ਦਾ ਜ਼ਿਕਰ ਕਰਦਿਆਂ ਕਿਹਾ ਹੈ ਕਿ ਉਸ ਨੂੰ ਰੋਕ ਦਿੱਤਾ ਹੈ। ਇਸ ਵਿਚ ਆਪਣੀਆਂ ਗੱਲਾਂ ਕਰਦਿਆਂ ਹੋਇਆਂ ਉਨ੍ਹਾਂ ਨੇ ਇਕ ਫਿਕਰਾ ਕਿਹਾ ਹੈ ਕਿ ਮੁਰੱਬਾਬੰਦੀ ਵਿਚ ਰਿਸ਼ਵਤਾਂ ਹਨ ਅਤੇ ਆਪਣੀ ਪਾਰਟੀ ਦੇ ਆਦਮੀ ਲਗਾਏ ਹੋਏ ਹਨ। ਮੈਂ ਤੁਹਾਨੂੰ ਦੱਸ ਦਿਆਂ ਕਿ ਇਹ ਗੱਲ ਸਰਾਸਰ ਗਲਤ ਹੈ। ਰਿਸ਼ਵਤ ਕੋਈ ਨਹੀਂ। ਮੈਂ ਹੈਰਾਨ ਹਾਂ ਕਿ ਇਹ ਤਾਂ ਬਿਲਕੁਲ ਬਾਤ ਦਾ ਬਤੰਗੜ ਬਨਾਉਣ ਵਾਲੀ ਗੱਲ ਹੈ। ਉਹ ਕੋਈ ਵੀ ਗੱਲ ਇਸ ਸਾਰੇ ਸਿਲਸਿਲੇ ਵਿਚ ਨਹੀਂ ਜਿਹੜੀ ਇਨ੍ਹਾਂ ਨੇ ਲਿਆਂਦੀ ਹੈ। ਮੈਂ ਹੋਰ ਬਹੁਤ ਸਾਰੀਆਂ ਗੱਲਾਂ ਐਥੇ ਨਹੀਂ ਲਿਆਉਣਾ ਚਾਹੁੰਦਾ ਜਿਹੜੀਆਂ ਇਨ੍ਹਾਂ ਨੇ ਕੀਤੀਆਂ ... ...

**ਸਰਦਾਰ ਹਰਕਿਸ਼ਨ ਸਿੰਘ ਸੁਰਜੀਤ :** ਸਪੀਕਰ ਸਾਹਿਬ, ਕੀ ਇਹ ਇਸੇ motion ਤੇ ਬੋਲ ਰਹੇ ਹਨ ? ਮੈਨੂੰ ਤੁਸੀਂ ਰੋਕ ਦਿੱਤਾ ਸੀ।

**ਮੁਖ ਮੰਤ੍ਰੀ :** ਮੈਂ ਤਾਂ ਤੁਹਾਨੂੰ ਤੁਹਾਡੇ ਹੀ ਫਿਕਰੇ ਦਾ ਜਵਾਬ ਦੇਣਾ ਚਾਹੁੰਦਾ ਸਾਂ। ਸੋ ਮੈਂ ਅਰਜ਼ ਕਰਦਾ ਹਾਂ ਕਿ ਕੋਈ corruption ਇਸ department ਵਿਚ ਨਹੀਂ ਹੈ। ਅਸਾਂ Consolidation Officers ਦੀਆਂ ਤਕੱਰਰੀਆਂ Public Service Commission ਦੇ purview ਵਿਚੋਂ ਇਸ ਲਈ ਕਢੀਆਂ ਹਨ ਕਿਉਂ ਜੋ ਅਸੀਂ ਵੇਖਿਆ ਹੈ ਕਿ ਇਹ ਇਕ ਅਜਿਹਾ ਮਹਿਕਮਾ ਹੈ ਕਿ ਜੇ ਇਸ ਵਿਚ ਕੋਈ ਗਲਤੀ ਕਰਦਾ ਹੈ ਤਾਂ ਉਸ ਨੂੰ ਉਸੇ ਵੇਲੇ ਹਟਾ ਦਿੱਤਾ ਜਾਵੇ, ਕੱਢ ਕੇ ਬਾਹਰ ਸੁੱਟਿਆ ਜਾਵੇ ਅਤੇ ਜਿਹੜਾ ਚੰਗਾ ਕੰਮ ਕਰਦਾ ਹੈ ਉਸ ਦੀ ਪਿੱਠ ਠੋਕੀ ਜਾਵੇ। ਗਵਰਨਮੈਂਟ ਇਸ ਮਾਮਲੇ ਵਿਚ ਜ਼ਮੀਨਾਂ ਦੀ ਤਬਾਹੀ ਹੁੰਦਿਆਂ ਨਹੀਂ ਵੇਖ ਸਕਦੀ। ਗਵਰਨਮੈਂਟ ਨਹੀਂ ਵੇਖ ਸਕਦੀ ਕਿ ਜੇ ਕੋਈ ਆਦਮੀ ਬੇਈਮਾਨੀਆਂ ਕਰੇ ਤੇ ਉਸ ਨੂੰ ਇਕ ਮਿਨਟ ਲਈ ਵੀ ਇਸ ਕੰਮ ਉਤੇ ਬੈਠਾ ਰਹਿਣ ਦਿੱਤਾ ਜਾਵੇ। ਅਸੀਂ ਉਨ੍ਹਾਂ ਆਦਮੀਆਂ ਨੂੰ ਹੀ ਰੱਖਾਂਗੇ ਜਿਹੜੇ ਕਿ ਮੁਰਬਾਬੰਦੀ ਦੇ ਕੰਮ ਦਾ ਸਿਰ ਉੱਚਾ ਕਰਨ। ਇਸੇ ਲਈ Consolidation Officers ਦੀਆਂ ਤਕੱਰਰੀਆਂ ਦਾ ਕੰਮ ਸਰਕਾਰ ਨੇ Public Service Commission ਤੋਂ ਲੈਕੇ ਇਸ department ਦੇ head ਦੇ ਸਪੁਰਦ ਕੀਤਾ ਹੈ ਜਿਸ ਦੇ ਸਿਰ ਤੇ ਹਰ ਵੇਲੇ ਇਕ ਤਲਵਾਰ ਲਟਕਦੀ ਰਹਿੰਦੀ ਹੈ ਕਿਉਂ ਜੋ ਉਸ ਨੂੰ ਪਤਾ ਹੈ ਕਿ ਜੇ ਦਸ ਸ਼ਿਕਾਇਤਾਂ ਵੀ ਜਾਇਜ਼ ਆ ਗਈਆਂ ਤਾਂ ਉਨ੍ਹਾਂ ਦੀ ਖੈਰ ਨਹੀਂ। ਇਹ ਸਾਰਾ ਮਸਲਾ ਇਕ temporary department ਦਾ ਹੈ। ਕਿਉਂ ਅਸੀਂ ਇਹ ਚੀਜ਼ ਆਪਣੇ ਹੱਥ ਵਿਚ ਲਈ ਹੈ ? ਇਸ ਲਈ ਕਿ ਜੇ ਕਿਸੇ ਅਫਸਰ ਨੂੰ ਕੱਢਣਾ ਹੋਵੇ ਤਾਂ ਸਾਡਾ ਇਸ ਵੇਲੇ ਦਾ procedure ਹੀ ਐਨਾ ਲੰਬਾ ਚੋੜਾ ਹੈ ਕਿ Public Service Commission ਦੇ ਰਾਹੀਂ ਤਿੰਨ ਤਿੰਨ, ਛੇ ਛੇ ਮਹੀਨੇ ਲੱਗ ਜਾਂਦੇ ਹਨ। ਇਸੇ ਤਰ੍ਹਾਂ appointment ਲਈ ਵੀ ਏਨੀ ਹੀ ਦੇਰ ਲੱਗ ਜਾਂਦੀ ਹੈ। ਬਦਕਿਸਮਤੀ ਨਾਲ ਇਹ ਸਾਰਾ ਸਿਲਸਿਲਾ clear ਨਹੀਂ ਕਿ ਜੇ ਕੋਈ ਆਦਮੀ ਅੱਜ ਗਲਤੀ ਕਰਦਾ ਹੈ ਤਾਂ ਉਸ ਨੂੰ ਅੱਜ, ਕੱਲ ਜਾਂ ਪਰਸੋਂ ਤੀਕ ਸਜ਼ਾ ਦਿੱਤੀ ਜਾ ਸਕੇ। ਇਸੇ ਲਈ ਮੁਰਬਾਬੰਦੀ ਦੇ ਮਾਮਲੇ ਵਿਚ ਅਸੀਂ ਇਸ delay ਦਾ risk ਨਹੀਂ ਲੈਣਾ ਚਾਹੁੰਦੇ ਸਾਂ—ਇਹ ਜ਼ਿਮੇਵਾਰੀ ਨਹੀਂ ਲਿਤੀ ਜਾ ਸਕਦੀ ਕਿ corrupt ਆਦਮੀ ਨੂੰ ਵੇਖ ਵੀ ਲਿਆ ਜਾਵੇ ਪਰ ਉਸ ਦੇ ਖਿਲਾਫ ਕੋਈ ਕਾਰਵਾਈ ਕਰਨ ਲਈ ਸਾਲ ਜਾਂ ਛੇ ਛੇ ਮਹੀਨੇ ਲੱਗ ਜਾਣ। ਮੈਂ ਅਰਜ਼ ਕਰਦਾ ਹਾਂ ਕਿ ਇਸ ਮਹਿਕਮੇ ਵਿਚ efficiency ਲਿਆਉਣ ਲਈ ਇਹ ਹੀ ਸਭ ਤੋਂ ਚੰਗਾ ਹਲ ਹੋ ਸਕਦਾ ਸੀ। ਅਸੀਂ ਹੁਣ ਕੀ ਕਰਦੇ ਹਾਂ ? ਜਿਸ ਵੇਲੇ ਵੀ ਕਿਸੇ ਆਦਮੀ ਨੂੰ ਗਲਤੀ ਕਰਦੇ ਵੇਖਿਆ ਜਾਂਦਾ ਹੈ ਉਸ ਨੂੰ ਉਸੇ ਵੇਲੇ ਉਸ ਥਾਂ ਤੋਂ ਲਾਹ ਲਿਆ ਜਾਂਦਾ ਹੈ ਤੇ ਦੂਜੇ ਚੰਗੇ ਤੇ ਈਮਾਨਦਾਰ ਆਦਮੀ ਨੂੰ ਰੱਖ ਲਿਆ ਜਾਂਦਾ ਹੈ। ਜੇ ਇਹ ਕੰਮ Public Service Commission ਦੇ ਹੱਥ ਵਿਚ ਰਹਿਣ ਦਿੱਤਾ ਜਾਵੇ ਤਾਂ delay ਹੋਣੀ ਜ਼ਰੂਰੀ ਹੈ ਕਿਉਂ ਜੋ ਉਨ੍ਹਾਂ ਨੇ ਸਾਰਾ record ਮੰਗਵਾਉਣਾ ਹੁੰਦਾ ਹੈ, ਕਈ references ਕਰਨੇ ਪੈਂਦੇ ਹਨ ਕਈ enquiries ਕਰਨੀਆਂ ਪੈਂਦੀਆਂ ਹਨ ਤਾਂ ਕਿਧਰੇ ਐਨੀ ਦੇਰ ਪਿੱਛੋਂ ਉਸ ਨੂੰ ਕੱਢਿਆ ਜਾ ਸਕਦਾ ਹੈ। ਜੇ ਕਿਸੇ ਨੂੰ ਕੱਢਣਾ ਹੋਵੇ ਜਾਂ suspend ਕਰਨਾ ਹੋਵੇ ਤਾਂ ਕਈ ਵਿਚਾਰ ਹੁੰਦੇ ਹਨ ਕਿ temporary ਹੈ ਜਾਂ ਪੱਕਾ ਹੈ। ਇਸ ਤਰ੍ਹਾਂ ਉਨ੍ਹਾਂ ਦੀ ਰਾਹੀਂ ਜੇ ਇਹ ਕੰਮ ਕੀਤਾ ਜਾਏ ਤਾਂ ਛੇ ਛੇ ਮਹੀਨੇ ਲੱਗ ਜਾਣ ਦੀ ਤਾਂ ਕੋਈ ਗੱਲ ਹੀ ਨਹੀਂ। ਇਸ ਲਈ ਜਿਵੇਂ ਮੈਂ ਪਹਿਲੋਂ

ਅਰਜ਼ ਕੀਤਾ ਹੈ ਅਸੀਂ ਮੁਰਬਾਬੰਦੀ ਦੇ ਕੰਮ ਨੂੰ ਤਬਾਹ ਨਹੀਂ ਕਰਨਾ ਚਾਹੁੰਦੇ। ਜਿਹੜਾ ਗਲਤੀ ਕਰੇ ਉਸ ਨੂੰ ਕੱਢਨ ਲਈ ਅਸੀਂ ਦਸ ਮਿੰਟ ਦੀ ਵੀ ਦੇਰ ਕਰਨੀ ਮੁਨਾਸਿਬ ਨਹੀਂ ਸਮਝਦੇ। ਇਸੇ ਲਈ Commission ਪਾਸੋਂ ਇਹ ਇਖਤਿਆਰ ਲੈਕੇ ਅਸੀਂ ਆਪਣੇ ਕੋਲ ਰੱਖੇ ਹਨ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਗੱਲ ਦੀ guarantee ਹੈ ਕਿ ਸਾਡੇ ਆਦਮੀ ਕੋਈ ਵੀ ਅਜਿਹੀ ਗੱਲ ਨਹੀਂ ਕਰਨਗੇ ਜਿਹੜੀ ਕਿ ਗ਼ਲਤ ਹੋਵੇਗੀ। ਅੱਜ ਤੀਕ ਪੰਜਾਬ ਸਰਕਾਰ ਨੇ ਮੁਰੱਬਾਬੰਦੀ ਦਾ ਜਿੰਨਾ ਕੰਮ ਕੀਤਾ ਹੈ ਉਸ ਨੇ ਸਾਡੇ ਸੂਬੇ ਦਾ ਸਿਰ ਉੱਚਾ ਹੀ ਕੀਤਾ ਹੈ।

ਦੂਜੀ ਗੱਲ ਜੋ ਇਨ੍ਹਾਂ ਕਹੀ ਹੈ ਉਹ ਇਹ ਹੈ ਕਿ ਇਹ publicity workers ਕਿਉਂ ਰੱਖੇ ਗਏ ਹਨ। ਮੈਂ ਇਨ੍ਹਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਇਹ ਇਸ ਲਈ ਰੱਖੇ ਹਨ ਕਿ ਅਸਾਂ ਵੇਖਦੇ ਹਾਂ ਕਿ Regional Formula ਦੇ ਬਣਨ ਨਾਲ ਇਥੇ ਦੇ ਕਈ ਲੋਕ ਬੜੇ ਗਲਤ ਰਾਹ ਤੇ ਪੈ ਗਏ ਹਨ। ਚੰਗੇ ਭਲੇ ਪੜ੍ਹੇ ਲਿਖੇ ਅਤੇ ਅਖਬਾਰਾਂ ਦੇ ਲਿਖਾਰੀ ਇਸ formula ਦੇ ਬਾਰੇ ਵਿਚ ਬੜੀਆਂ ਗਲਤਫਹਿਮੀਆਂ ਫੈਲਾਉਂਦੇ ਰਹੇ ਹਨ ਅਤੇ ਲੋਕਾਂ ਨੂੰ ਗ਼ਲਤ ਰਾਹ ਤੇ ਪਾ ਰਹੇ ਹਨ। ਉਨ੍ਹਾਂ ਨੂੰ ਸਿੱਧਾ ਰਾਹ ਦੱਸਣ ਲਈ ਅਸਾਂ ਇਹ Publicity Supervisors ਰੱਖੇ ਹਨ। ਸਾਡੇ ਕਈ ਮਿਤ੍ਰ Regional Formula ਦੇ ਔਗੁਣਾਂ ਨੂੰ ਵਧਾ ਚੜ੍ਹਾ ਕੇ ਲੋਕਾਂ ਨੂੰ ਦੱਸ ਰਹੇ ਹਨ ਅਤੇ ਪੰਜਾਬ ਦੀ ਖਲਕਤ ਵਿਚ ਇਕ ਦੂਜੇ ਲਈ ਨਫਰਤ ਪੈਦਾ ਕਰ ਰਹੇ ਹਨ। ਉਨ੍ਹਾਂ ਦਾ ਪੋਲ ਖੋਲ੍ਹਣ ਲਈ ਅਸਾਂ ਇਹ Supervisors ਮੁਕੱਰਰ ਕੀਤੇ ਹਨ। ਇਨ੍ਹਾਂ ਦੀ appointment ਬਾਰੇ ਇਨ੍ਹਾਂ ਦੇ ਮੂੰਹੋਂ ਇਹ ਗੱਲ ਸੁਣ ਕੇ ਮੈਨੂੰ ਬੜੀ ਹੈਰਾਨੀ ਹੋਈ ਹੈ। ਮੈਂ ਤਾਂ ਸਮਝਦਾ ਸਾਂ ਕਿ ਸਰਦਾਰ ਹਰਕਿਸ਼ਨ ਸਿੰਘ ਸੁਰਜੀਤ ਇਨ੍ਹਾਂ ਦੀ ਚੋਣ ਦਾ ਕੰਮ Public Service Commission ਕੋਲੋਂ ਲੈ ਲੈਣ ਤੇ ਸਾਨੂੰ ਸ਼ਾਬਾਸ਼ ਕਹੇਗਾ ਅਤੇ ਇਸ ਲਈ ਸਰਕਾਰ ਨੂੰ ਵਧਾਈ ਦੇਵੇਗਾ ਨਾ ਕਿ ਇਸ ਕੰਮ ਲਈ ਇਸ ਦੀ ਨੁਕਤਾਚੀਨੀ ਕਰੇਗਾ ਕਿਉਂ ਜੋ ਅਸਾਂ ਜਿਹੜੇ ਆਦਮੀ ਇਸ ਕੰਮ ਲਈ ਲਗਾਏ ਹਨ ਉਹ ਬੜੇ ਦੇਸ਼ ਸੇਵਕ ਹਨ ਅਤੇ ਉਨ੍ਹਾਂ ਦੇ ਦਿਲਾਂ ਵਿਚ ਦੇਸ਼ ਅਤੇ ਸੂਬੇ ਦੇ ਲੋਕਾਂ ਦੀ ਸੇਵਾ ਕਰਨ ਲਈ ਬੜੀ ਖਾਹਿਸ਼ ਹੈ। ਉਨ੍ਹਾਂ ਦੇ ਸਾਰੇ ਦੇ ਸਾਰੇ ਖਾਨਦਾਨ ਹੀ ਹਮੇਸ਼ਾ ਦੇਸ਼ ਸੇਵਾ ਵਿਚ ਲੱਗੇ ਰਹੇ ਹਨ ਅਤੇ ਮੁਲਕ ਦੀ ਬੇਹਤਰੀ ਦੇ ਕੰਮਾਂ ਵਿਚ ਉਨ੍ਹਾਂ ਬੜਾ ਹਿੱਸਾ ਲਿਆ ਹੈ। ਉਹ ਵੀਰ ਲੋਕਾਂ ਦਾ ਭਲਾ ਕਰਦੇ ਰਹੇ ਹਨ। ਉਹ ਇਸ ਤਰ੍ਹਾਂ ਦੇ ਬੜੇ ਸ਼ੋਭਾ ਵਾਲੇ ਕੰਮ ਕਰਦੇ ਰਹੇ ਹਨ। ਇਨ੍ਹਾਂ ਨੂੰ ਇਸ ਲਈ appoint ਕੀਤਾ ਗਿਆ ਹੈ ਤਾਂ ਜੋ ਲੋਕਾਂ ਵਿਚ ਜਿਹੜਾ ਗ਼ਲਤ ਪਰਚਾਰ Regional Formula ਦੇ ਖਿਲਾਫ਼ ਕੀਤਾ ਜਾ ਰਿਹਾ ਹੈ, ਜਿਹੜਾ ਕਿ ਕਦੀ ਪਾਰਟੀਆਂ ਦੀ ਤਰਫੋਂ ਅਤੇ ਕਦੀ ਅਖਬਾਰਾਂ ਦੀ ਤਰਫੋਂ ਕੀਤਾ ਜਾ ਰਿਹਾ ਹੈ ਉਸ ਦੇ ਜਵਾਬ ਵਿਚ ਦੌਰੇ ਕਰ ਕਰ ਕੇ ਲੋਕਾਂ ਨੂੰ ਇਸ ਸਾਰੇ ਸਿਲਸਿਲੇ ਵਿਚ ਸਹੀ ਸਹੀ ਗੱਲਾਂ ਦੱਸਣ ਕਿਉਂ ਜੋ ਸਰਕਾਰ ਨੇ ਸੂਬੇ ਦੀ ਸਾਰੀ ਜ਼ਿੰਮੇਵਾਰੀ ਆਪਣੇ ਸਿਰ ਤੇ ਲਈ ਹੋਈ ਹੈ ਅਤੇ ਇਹ ਕਦੇ ਵੀ ਬਰਦਾਸ਼ਤ ਨਹੀਂ ਕਰ ਸਕਦੀ ਕਿ ਲੋਕਾਂ ਵਿਚ ਇਸ ਦੇ ਖਿਲਾਫ਼ ਅਤੇ ਇਕ ਦੂਜੇ ਦੇ ਖਿਲਾਫ਼ ਗ਼ਲਤ ਖਿਆਲ ਫੈਲਾਏ ਜਾਣ। ਇਨ੍ਹਾਂ ਗਲਤ ਚੀਜ਼ਾਂ ਨੂੰ ਰੋਕਣ ਲਈ ਇਨ੍ਹਾਂ ਨੂੰ ਰੱਖਿਆ ਗਿਆ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਪੰਜਾਬ ਗਵਰਨਮੈਂਟ ਨੇ ਇਹ ਜਿਹੜੇ ਕਦਮ ਉਠਾਏ ਹਨ ਇਹ ਬੜੇ ਸੋਚ ਸਮਝ ਕੇ ਅਤੇ ਹਾਲਾਤ ਅਤੇ ਮੌਕੇ ਦੇ ਮੁਤਾਬਕ ਉਠਾਏ ਹਨ। ਇਹ ਗੱਲ ਕਰਦਿਆਂ ਹੋਇਆਂ ਇਨ੍ਹਾਂ ਇਹ ਵੀ ਕਿਹਾ ਹੈ ਕਿ Public Service Commission ਕੋਲੋਂ ਇਹ ਅਖਤਿਆਰ ਆਪਣੇ ਹੱਥ ਵਿਚ ਲੈ ਕੇ ਅਸਾਂ ਇਹੋ ਜਿਹੇ ਲੁਧਿਆਣੇ ਦੇ ਆਦਮੀ ਨੂੰ ਚਾਰ ਸੌ ਰੁਪਏ ਦੀ ਨੌਕਰੀ ਦਿੱਤੀ ਹੈ ਜਿਹੜਾ ਕਿ ਪਹਿਲਾਂ 70 ਰੁਪਏ ਦੀ ਨੌਕਰੀ

[ਮੁਖ ਮੰਤ੍ਰੀ]

ਕਰਦਾ ਸੀ ਅਤੇ ਜੇ ਕਰ ਉਹ ਇਸ ਨੌਕਰੀ ਲਈ Public Service Commission ਪਾਸ ਜਾਂਦਾ ਤਾਂ ਉਸ ਨੂੰ ਕਦੇ ਵੀ ਨਾ ਲਿਆ ਜਾਂਦਾ। ਮੈਂ ਇਨ੍ਹਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਉਹ ਇਕ ਵੱਡੇ ਦੇਸ਼ ਭਗਤ ਦਾ ਪੁੱਤ੍ਰ ਹੈ ਜਿਸ ਨੇ ਆਪਣੀ ਸਾਰੀ ਉਮਰ ਦੇਸ਼ ਲਈ ਕੁਰਬਾਨੀਆਂ ਕਰਦਿਆਂ ਗੁਜ਼ਾਰ ਦਿੱਤੀ ਸੀ ਅਤੇ ਇਹ ਆਪ ਵੀ B.A., LL.B. ਹੈ। ਫੇਰ ਇਨ੍ਹਾਂ ਨੇ ਜਾਲੰਧਰ ਦੇ ਇਕ ਹਰੀਜਨ ਦੀ appointment ਵਲ ਵੀ ਇਸ਼ਾਰਾ ਕੀਤਾ ਹੈ। ਉਸ ਹਰੀਜਨ ਵੀਰ ਬਾਰੇ ਮੈਂ ਆਪ ਨੂੰ ਦਸ ਦੇਣਾ ਚਾਹੁੰਦਾ ਹਾਂ ਕਿ ਉਸ ਨੂੰ ਜਦੋਂ appointment ਦੀ letter ਮਿਲੀ ਤਾਂ ਉਸ ਨੇ ਮੈਨੂੰ ਸ਼ੁਕਰੀਏ ਦੀ ਚਿੱਠੀ ਲਿਖੀ ਸੀ ਤੇ ਉਸ ਵਿਚ ਉਸ ਨੇ ਲਿਖਿਆ ਸੀ ਕਿ ਮੈਂ ਤਾਂ ਤਨਖਾਹ ਤੋਂ ਬਗੈਰ ਕੰਮ ਕਰਾਂਗਾ ਕਿਉਂ ਜੋ ਮੈਂ ਹਰੀਜਨਾਂ ਦੀ ਸੇਵਾ ਲਈ ਆਪਣੀ ਜ਼ਿੰਦਗੀ ਦੇ ਦਿੱਤੀ ਹੋਈ ਹੈ। ਜੇਕਰ ਤੁਸਾਂ ਜ਼ਰੂਰ ਤਨਖਾਹ ਦੇਣੀ ਹੈ ਤਾਂ ਤੁਸੀਂ ਇਹ ਜਗ੍ਹਾ ਕਿਸੇ ਹੋਰ ਹਰੀਜਨ ਭਰਾ ਨੂੰ ਦੇ ਦੇਵੋ। ਮੈਂ ਤਾਂ ਇਸ ਜਗ੍ਹਾ ਤੇ ਮੁਫਤ ਹੀ ਕੰਮ ਕਰਾਂਗਾ। ਇਹ ਵਿਚਾਰ ਹਨ ਉਸ ਵੀਰ ਦੇ। ਉਹ ਤਾਂ ਨੌਕਰੀ ਦਾ ਖਾਹਸ਼ਮੰਦ ਨਹੀਂ। ਉਹ ਤਾਂ ਹਰੀਜਨ ਸਮਾਜ ਦੀ ਸੇਵਾ ਕਰਨਾ ਚਾਹੁੰਦਾ ਹੈ। ਸਪੀਕਰ ਸਾਹਿਬ, ਅੱਜ ਕੱਲ੍ਹ ਦਾ ਸਮਾਂ ਐਸਾ ਹੈ ਕਿ ਕਈ ਲੋਕ ਸੱਚੀਆਂ ਗੱਲਾਂ ਨੂੰ ਮੋੜ ਤੋੜ ਕੇ ਝੂਠੀਆਂ ਸਾਬਤ ਕਰ ਲੈਂਦੇ ਹਨ। ਇਸ ਲਈ ਅਸਾਂ ਇਨ੍ਹਾਂ ਆਦਮੀਆਂ ਨੂੰ ਰਖਿਆ ਹੈ ਤਾਂ ਜੋ ਇਹ ਗਲਾਂ ਨਾ ਫੈਲਣ ਦੇਣ। ਮੇਰੇ ਵੀਰ ਸੁਰਜੀਤ ਜੀ ਨੂੰ ਇਨ੍ਹਾਂ ਹਾਲਾਤ ਵਿਚ ਇਹ ਗੱਲ ਕਹਿੰਦਿਆਂ ਹੋਇਆਂ ਕੀ ਦੁੱਖ ਨਹੀਂ ਹੋਇਆ ?

ਤੀਜੀ ਗੱਲ ਇਨ੍ਹਾਂ ਨੇ Home Economics ਦੇ ਇਕ Chief Instructor ਅਤੇ ਦੋ Assistant Instructresses ਦੀ appointments ਬਾਰੇ ਕਹੀ ਹੈ। ਮੈਂ ਸਮਝਦਾ ਹਾਂ ਕਿ ਇਸ ਬਾਰੇ ਸੁਰਜੀਤ ਜੀ ਨੂੰ ਗੁੱਸਾ ਆ ਸਕਦਾ ਹੈ ਪਰ ਉਨ੍ਹਾਂ ਨੂੰ ਗੁੱਸਾ ਆਉਣਾ ਨਹੀਂ ਚਾਹੀਦਾ। ਉਨ੍ਹਾਂ ਦੇ ਸਾਥੀ ਤਾਂ ਐਸੇ ਹਨ ਜਿਹੜੇ ਚਾਹੁੰਦੇ ਹਨ ਕਿ ਮੁਰੱਬਾ ਬੰਦੀ ਦੇ ਕੰਮ ਵਿਚ ਗੜਬੜ ਪਏ ਤਾਂ ਜੋ ਕੁਝ ਰੌਲਾ ਸਰਕਾਰ ਦੇ ਖ਼ਿਲਾਫ ਪਾਇਆ ਜਾ ਸਕੇ। ਜੇ ਕਰ ਮੇਰੇ ਵੀਰ Consolidation Department ਦੇ ਕਿਸੇ ਅਫਸਰ ਦੇ ਖਿਲਾਫ ਕੁਝ ਕਹਿੰਦੇ ਤਾਂ ਮੈਨੂੰ ਇੰਨੀ ਹੈਰਾਨੀ ਨਾ ਹੁੰਦੀ ਪਰ ਇਨ੍ਹਾਂ ਤਾਂ ਇਕ Instructor ਅਤੇ ਦੋ Instructresses ਦੀ appointments ਦੇ ਖਿਲਾਫ ਵੀ ਕਹਿਣਾ ਸ਼ੁਰੂ ਕਰ ਦਿੱਤਾ ਹੈ ਜਿਸ ਗਲ ਦੀ ਮੈਨੂੰ ਸਮਝ ਨਹੀਂ ਆ ਸਕਦੀ। ਪਤਾ ਨਹੀਂ ਇਨ੍ਹਾਂ ਨੇ ਇਸ ਚੀਜ਼ ਨੂੰ ਕਿਸ ਤਰ੍ਹਾਂ ਇਸ ਵਿਚ include ਕਰ ਲਿਆ ਹੈ। ਸਪੀਕਰ ਸਾਹਿਬ, 1954 ਦੀ ਗੱਲ ਹੈ ਕਿ ਹਿੰਦ ਸਰਕਾਰ ਨੇ ਤਿੰਨ ਲੜਕੀਆਂ ਮੰਗੀਆਂ ਸਨ ਜਿਨ੍ਹਾਂ ਨੂੰ ਕਿ ਉਹ ਬਾਹਰ training ਲਈ ਭੇਜਣਾ ਚਾਹੁੰਦੀ ਸੀ। ਉਸ ਵੇਲੇ ਉਨ੍ਹਾਂ ਦੀ ਤਨਖਾਹ ਦਾ ਖਿਆਲ ਵੀ ਕੁਝ ਨਹੀਂ ਕੀਤਾ ਗਿਆ ਸੀ। ਬਾਹਰ ਦੇਸ਼ ਪਰਦੇਸ ਵਿਚ ਫਿਰ ਕੇ ਉਹ ਬੀਬੀਆਂ training ਲੈ ਕੇ ਆਈਆਂ ਸਨ। ਬਾਹਰ ਉਹ ਜਾਪਾਨ ਵਿਚ ਵੀ training ਲੈ ਕੇ ਆਈਆਂ ਸਨ ਅਤੇ ਇਸ ਦੇਸ਼ ਵਿਚ ਉਹ ਕਲਕੱਤਾ, ਮਦਰਾਸ, ਬੰਬਈ, ਐਹਮਦਾਬਾਦ, ਦਿੱਲੀ ਅਤੇ ਕਈ ਹੋਰ ਥਾਵਾਂ ਤੇ ਫਿਰ ਕੇ Home Economics ਵਿਚ ਵਾਕਫੀਅਤ ਹਾਸਲ ਕਰਕੇ ਆਈਆਂ ਸਨ। ਜੇਕਰ ਉਨ੍ਹਾਂ ਨੂੰ appointment ਲਈ Public Service Commission ਪਾਸ ਭੇਜਿਆ ਜਾਂਦਾ ਤਾਂ ਕਮਿਸ਼ਨ ਨੇ ਇਸ ਗੱਲ ਤੇ ਇਤਰਾਜ਼ ਕਰਨਾ ਸੀ ਕਿ 1954 ਵਿਚ ਉਨ੍ਹਾਂ ਬੀਬੀਆਂ ਨੂੰ ਸਾਡੀ approval ਲੈ ਕੇ ਕਿਉਂ ਨਹੀਂ ਭੇਜਿਆ ਸੀ। ਇਸ ਸਾੜੇ ਜਿਹੇ ਇਤਰਾਜ਼ ਨੂੰ avoid ਕਰਨ ਲਈ ਇਨ੍ਹਾਂ ਦੀ appointment ਕਰਨ ਲਈ Public Service Commission ਨੂੰ avoid ਕੀਤਾ ਗਿਆ ਹੈ। ਉਨ੍ਹਾਂ ਬੀਬੀਆਂ ਨੂੰ ਦੇਸ ਪਰਦੇਸ ਵਿਚ ਬੜੀ training ਲੈਣੀ ਪਈ ਸੀ ਇਸ ਲਈ ਉਸ ਤਰ੍ਹਾਂ Public Service Commission ਨੂੰ ਉਨ੍ਹਾਂ ਬੀਬੀਆਂ ਨੂੰ appoint ਕਰਨ ਵਿਚ ਕੋਈ ਇਤਰਾਜ਼ ਨਹੀਂ ਹੋਣਾ ਸੀ

ਮੇਰੇ ਵੀਰ ਨੇ ਇਹ ਮਿਸਾਲ ਤਾਂ ਬੜੀ ਲੱਭ ਕੇ ਦਿੱਤੀ ਹੈ ਪਰ ਇਹ ਬੜੀ ਪੁਰਾਣੀ ਗਲ ਹੈ। ਸਪੀਕਰ ਸਾਹਿਬ, ਮੈਂ ਇਹ ਗੱਲ ਹਾਊਸ ਨੂੰ ਦੱਸ ਦੇਣੀ ਚਾਹੁੰਦਾ ਹਾਂ ਕਿ services ਵਿਚ ਭਰਤੀ ਕਰਨ ਲਈ ਮੈਂ ਇਕ ਨਵਾਂ ਤਰੀਕਾ ਸੋਚਿਆ ਹੈ ਕਿਉਂਕਿ ਇਥੇ ਹਾਊਸ ਵਿਚ ਕਦੇ ਤਾਂ ਮੇਰੇ ਕਾਂਗੜੇ ਦੇ ਵੀਰ ਰੌਲਾ ਪਾਉਂਦੇ ਸਨ ਕਿ ਉਥੇ ਦੇ ਆਦਮੀਆਂ ਨੂੰ services ਵਿਚ ਨਹੀਂ ਲਿਆ ਜਾਂਦਾ, ਕਦੇ ਪੰਡਤ ਸਿਰੀ ਰਾਮ ਸ਼ਰਮਾ ਹਰਿਆਨੇ ਦੇ ਲੋਕਾਂ ਲਈ ਨੌਕਰੀਆਂ ਦੀ ਮੰਗ ਕਰਦੇ ਹਨ, ਕਦੇ ਚੌਧਰੀ ਸਿਰੀ ਚੰਦ ਸ਼ਿਕਾਇਤ ਕਰਦੇ ਹਨ ਜਿਨ੍ਹਾਂ ਦੀ ਜ਼ਬਾਨ ਬੜੀ ਤੇਜ਼ ਚਲਦੀ ਹੈ ਅਤੇ ਜਿਹੜੇ ਬੜੇ ਸੁਚੱਜੇ ਢੰਗ ਨਾਲ ਜਿਹੜੀਆਂ ਗੱਲਾਂ ਕਹਿਣੀਆਂ ਹੁੰਦੀਆਂ ਹਨ ਕਹਿ ਲੈਂਦੇ ਹਨ। ਉਹ ਵੀ ਕਹਿੰਦੇ ਰਹੇ ਹਨ ਕਿ ਹਰਿਆਨੇ ਦਾ ਕੋਈ ਡਿਪਟੀ ਕਮਿਸ਼ਨਰ ਨਹੀਂ ਹੈ ਅਤੇ ਫਲਾਂ ਨਹੀਂ ਹੈ ਤੇ ਫਲਾਂ ਨਹੀਂ ਹੈ। ਇਸੇ ਤਰ੍ਹਾਂ ਗੁੜਗਾਵਾਂ ਦੇ ਇਲਾਕੇ ਦੇ ਮੇਰੇ ਸਾਥੀ ਆਪਣੇ ਇਲਾਕੇ ਦੇ ਲੋਕਾਂ ਲਈ ਮੰਗਾਂ ਕਰਦੇ ਰਹਿੰਦੇ ਹਨ। ਪਿਛਲੇ ਸਾਲ ਮੇਰੇ ਕਾਂਗੜੇ ਦੇ ਪਛੜੇ ਹੋਏ ਇਲਾਕਿਆਂ ਦੇ ਵੀਰਾਂ ਨੇ ਇਥੇ ਇਹ resolution ਪਾਸ ਕਰਵਾਇਆ ਸੀ ਕਿ ਕਾਂਗੜੇ ਨੂੰ back-ward area declare ਕੀਤਾ ਜਾਏ ਪਰ ਮੇਰੇ officials ਨੇ ਮੈਨੂੰ ਇਹ ਸਲਾਹ ਦਿੱਤੀ ਹੈ ਕਿ ਇਸ ਤਰ੍ਹਾਂ ਕਿਸੇ ਇਲਾਕੇ ਦੇ ਜਾਂ ਜਾਤੀ ਦੇ ਲੋਕਾਂ ਨਾਲ ਕੋਈ ਫਰਕ ਵਾਲੀ ਗੱਲ ਕਰਨੀ ਸਾਡੇ Constitution ਦੇ ਖਿਲਾਫ ਹੋਵੇਗਾ। ਇਸ ਮਤਲਬ ਲਈ ਮੈਂ ਇਕ ਹੋਰ ਬੜਾ ਸੁਚੱਜਾ ਢੰਗ ਸੋਚਿਆ ਹੈ। ਮੈਂ Public Service Commission ਨੂੰ ਕਿਹਾ ਹੈ ਕਿ ਜੇ ਕਰ ਤੁਸੀਂ ਅੱਗੇ ਪਹਿਲੇ ਪੰਜਾਂ ਆਦਮੀਆਂ ਦੇ ਨਾ ਭੇਜਦੇ ਹੋ ਤਾਂ ਹੁਣ ਦਸ ਆਦਮੀਆਂ ਦੇ ਨਾ ਭੇਜੋ। ਸਪੀਕਰ ਸਾਹਿਬ, ਇਹ ਮੈਂ ਲੁਕ ਕੇ ਨਹੀਂ ਕਹਿ ਰਿਹਾ। ਮੈਂ ਤਾਂ ਹਾਊਸ ਵਿਚ ਖਲੋ ਕੇ ਇਹ ਕਹਿੰਦਾ ਹਾਂ ਕਿ ਇਹ ਇਸ ਲਈ ਕੀਤਾ ਹੈ ਤਾਂ ਜੋ ਜਦੋਂ ਮੈਂ ਇਹ ਦੇਖਾਂ ਕਿ ਉਨ੍ਹਾਂ ਦਸਾਂ ਨਾਵਾਂ ਵਿਚ ਕਾਂਗੜੇ ਦੇ ਕਿਸੇ ਆਦਮੀ ਦਾ ਨਾਂ ਆ ਗਿਆ ਹੈ ਜਾਂ ਗੁੜਗਾਵਾਂ ਦੇ ਕਿਸੇ candidate ਦਾ ਨਾਮ ਆ ਗਿਆ ਹੈ ਜਾਂ ਕਿਸੇ ਹੋਰ ਇਲਾਕੇ ਦਾ ਜਿਸ ਨੂੰ ਕਿ backward area declare ਕੀਤਾ ਗਿਆ ਹੋਵੇ ਤਾਂ ਉਨ੍ਹਾਂ ਨਾਵਾਂ ਵਿਚੋਂ ਉਸ candidate ਨੂੰ appoint ਕਰ ਲਿਆ ਜਾਏ ਜੇਕਰ Public Service Commission ਨੇ ਉਨ੍ਹਾਂ ਦਸਾਂ ਨਾਵਾਂ ਵਿਚ ਉਸ ਦਾ ਨਾਮ ਭੇਜਿਆ ਹੋਇਆ ਹੋਏ। ਇਸ ਤਰ੍ਹਾਂ ਮੇਰੇ ਵੀਰ ਚੌਧਰੀ ਸਿਰੀ ਚੰਦ ਜਾਂ ਪੰਡਤ ਸ਼ਿਰੀ ਰਾਮ ਸ਼ਰਮਾ ਨੂੰ ਫੇਰ ਇਹ ਕਹਿਣ ਦਾ ਮੌਕਾ ਨਾ ਮਿਲੇਗਾ। ਇਸੇ ਤਰ੍ਹਾਂ ਝੱਜਰ, ਰਿਵਾੜੀ, ਗੁੜਗਾਵਾਂ ਜਾਂ ਕਾਂਗੜੇ ਦੇ ਇਲਾਕਿਆਂ ਦੇ ਮੇਰੇ ਸਾਥੀਆਂ ਨੂੰ ਕੋਈ ਸ਼ਿਕਾਇਤ ਕਰਨ ਦਾ ਮੌਕਾ ਨਹੀਂ ਮਿਲੇਗਾ। Public Service Commission ਲਈ ਮੇਰੇ ਦਿਲ ਵਿਚ ਬੜੀ ਇੱਜ਼ਤ ਹੈ। ਅਸਾਂ ਇਹ ਆਦਮੀ ਉਨ੍ਹਾਂ ਦੀ ਬਣਾਈ ਹੋਈ list ਵਿਚੋਂ ਚੁਨਣੇ ਹਨ ਕਿਉਂਕਿ ਅਸਾਂ ਸਾਰੇ ਪੰਜਾਬ ਦੇ ਲੋਕਾਂ ਨੂੰ ਇਕ level ਤੇ ਲੈ ਆਉਣਾ ਚਾਹੁੰਦੇ ਹਾਂ। ਇਸ ਤਰ੍ਹਾਂ ਕਰਨ ਨਾਲ ਫਰਕ ਇੰਨਾ ਹੀ ਹੋਵੇਗਾ ਕਿ ਕਮਿਸ਼ਨ ਦੀ ਬਣਾਈ ਹੋਈ ਦੁੱਗਣੀ list ਵਿਚੋਂ ਹੁਣ ਅਸਾਂ ਪਿਛੜੇ ਹੋਏ ਇਲਾਕਿਆਂ ਦੇ ਕੁਝ ਆਦਮੀ ਲੈ ਸਕਾਂਗੇ ਜਿਹੜੇ ਕਿ ਉਸ ਤਰ੍ਹਾਂ ਨਹੀਂ ਲਏ ਜਾ ਸਕਣ ਲੱਗੇ ਸਨ ਕਿਉਂ ਜੋ ਇਕ ਪਿਛੜੇ ਹੋਏ ਇਲਾਕੇ ਦਾ candidate ਦੂਜੇ ਇਲਾਕੇ ਦੇ candidate ਨਾਲ ਮੁਕਾਬਲਾ ਨਹੀਂ ਕਰ ਸਕਦਾ ਸੀ। ਇਹ ਮੈਂ ਦੱਸ ਦੇਣਾ ਚਾਹੁੰਦਾ ਹਾਂ ਕਿ ਅਸਾਂ ਕੋਈ ਆਪਣੇ ਆਦਮੀ ਮੁਕੱਰਰ ਨਹੀਂ ਕਰਨੇ। ਜੇ ਕਰ ਅਸਾਂ ਆਪਣੇ ਆਦਮੀ ਮੁਕੱਰਰ ਕਰਨੇ ਹੁੰਦੇ ਤਾਂ ਅਸਾਂ ਇਸ ਤਰ੍ਹਾਂ ਦੀ ਬਾਹਰ ਸ਼ੋਭਾ ਨਾ ਰਖਦੇ ਅਤੇ ਨ ਹੀ ਅਸਾਂ ਇਸ ਤਰ੍ਹਾਂ ਸ਼ੋਭਾ ਰੱਖ [illegible] ਕਦੇ ਸਾਂ। ਨਾਹੀ ਸਾਡੇ ਲੋਕ ਇੰਨੇ ਪੜ੍ਹੇ ਲਿਖੇ ਹਨ। ਇਹ ਦੁਗਣੀ ਲਿ[illegible] ਅਸੀਂ ਇਸ ਲਈ ਮੰਗ ਰਹੇ ਹਾਂ ਤਾਂ ਜੋ ਜਿਹੜੇ ਆਦਮੀਆਂ ਦੇ ਨਾਮ Public

[ਮੁਖ ਮੰਤ੍ਰੀ]

Service Commission ਚੁਣ ਕੇ ਭੇਜੇਗੀ ਉਨ੍ਹਾਂ ਵਿਚ ਕੋਈ ਨਾ ਕੋਈ ਤਾਂ ਪਿਛੜੇ ਹੋਏ ਇਲਾਕਿਆਂ ਦਾ candidate ਆ ਹੀ ਜਾਏਗਾ ਜਿਹੜਾ ਕਿ ਪਹਿਲੇ ਨਹੀਂ ਆ ਸਕਦਾ ਸੀ। ਇਸ ਤਰ੍ਹਾਂ ਅਸਾਂ ਇਸ ਗਲ ਦੇ ਇਤਰਾਜ਼ ਤੋਂ ਵੀ ਬਚ ਜਾਵਾਂਗੇ ਜਿਸ ਤਰ੍ਹਾਂ ਹੁਣ ਇਹ ਕਿਹਾ ਜਾਂਦਾ ਹੈ ਕਿ ਫਲਾਣੇ ਇਲਾਕੇ ਦੇ ਇਤਨੇ ਲੋਕ ਰਹਿ ਗਏ ਹਨ ਅਤੇ ਫਲਾਣੇ ਦੇ ਇਤਨੇ ਅਤੇ ਪਿੰਡਾਂ ਦੇ ਇਤਨੇ ਰਹਿ ਗਏ ਹਨ। ਸਾਡੇ ਕੋਈ ਰਿਸ਼ਤੇਦਾਰ ਪੜ੍ਹੇ ਲਿਖੇ ਨਹੀਂ ਹਨ ਜਿਨ੍ਹਾਂ ਨੂੰ ਅਸੀਂ ਨੌਕਰੀਆਂ ਵਿਚ ਲਿਆਣਾ ਚਾਹੁੰਦੇ ਹੋਈਏ ਇਹੋ ਜਿਹੀ ਕੋਈ ਗਲ ਨਹੀਂ। ਸਾਡੇ ਦਿਲ ਵਿਚ Public Service Commission ਦੀ ਬੜੀ ਇੱਜ਼ਤ ਹੈ ਅਤੇ ਅਸੀਂ ਆਪਣੀ Constitution ਜਿਸ ਦੀ ਬੜੀ ਸ਼ੋਭਾ ਅਤੇ ਮਹੱਤਤਾ ਹੈ, ਉਸ ਲਈ ਇੱਜ਼ਤ ਰਖਦੇ ਹੋਏ ਇਹ ਸਾਰਾ ਸਿਲਸਿਲਾ ਕੀਤਾ ਹੈ। ਅਸਾਂ ਇਹ ਗਲ ਵੇਖਾਂਗੇ ਕਿ Public Service Commission ਨੇ ਜਿਹੜੇ ਆਦਮੀ ਚੁਣੇ ਹਨ ਜੇਕਰ ਉਨ੍ਹਾਂ ਵਿਚ ਇਕ candidate ਦਾ number ਉਸ ਦੀ ਲਿਆਕਤ ਨੂੰ ਦੇਖ ਕੇ ਉਤੇ ਰਖਿਆ ਹੈ ਭਾਵੇਂ ਉਸ ਦੀ ਸਿਹਤ ਚੰਗੀ ਨਾ ਹੀ ਹੋਏ ਅਤੇ ਇਕ ਚੰਗੀ ਸਿਹਤ ਵਾਲੇ ਨੂੰ ਥੱਲੇ ਦੀ position ਵਿਚ ਰਖਿਆ ਹੋਇਆ ਹੈ ਤਾਂ ਕੋਈ ਵਜ੍ਹਾ ਨਹੀਂ ਕਿ ਅਸੀਂ ਉਸ ਨੂੰ ਨਾ ਚੁਣ ਲਈਏ ਜਦੋਂ ਕਿ ਉਹ ਪਿਛੜੇ ਹੋਏ ਇਲਾਕੇ ਦਾ ਹੁੰਦਾ ਹੈ। ਇਕ candidate 415 ਨੰਬਰ ਲੈਕੇ First Division ਵਿਚ ਪਾਸ ਹੁੰਦਾ ਹੈ ਅਤੇ ਦੂਜਾ 213 ਨੰਬਰ ਲੈਕੇ Third Division ਵਿਚ ਪਾਸ ਹੁੰਦਾ ਹੈ ਪਰ ਉਹ ਦੌੜਨ ਵਿਚ ਪਹਿਲੇ ਨਾਲੋਂ ਬੜਾ ਚੰਗਾ ਹੈ ਅਤੇ ਕਿਸੇ ਪਿਛੜੇ ਹੋਏ ਪਹਾੜੀ ਇਲਾਕੇ ਦਾ ਹੈ ਅਤੇ Public Service Commission ਨੇ ਉਸ ਦਾ ਨਾਂ ਸਾਡੇ ਪਾਸ ਭੇਜ ਦਿਤਾ ਹੈ ਤਾਂ ਅਸਾਂ ਉਸ ਨੂੰ ਚੁਣ ਲਵਾਂਗੇ ਕਿਉਂਜੋ ਉਹ ਗੁੜਗਾਵਾਂ ਜਾਂ ਕਾਂਗੜੇ ਦੇ ਪਿਛੜੇ ਹੋਏ ਇਲਾਕੇ ਦਾ ਰਹਿਣ ਵਾਲਾ ਹੈ।

ਸਪੀਕਰ ਸਾਹਿਬ, matter mince ਨਹੀਂ ਕਰਨਾ ਚਾਹੁੰਦਾ, ਮੈਂ ਛੁਪਾ ਕੇ ਗਲ ਨਹੀਂ ਕਰਨਾ ਚਾਹੁੰਦਾ ਮੈਂ ਹਰ ਪੰਜਾਬੀ ਨੂੰ ਸੰਤੁਸ਼ਟ ਕਰਨਾ ਚਾਹੁੰਦਾ ਹਾਂ ਜੋ deserve ਕਰਦਾ ਹੈ ਜੋ ਪਿਛਾਂਹ ਹੈ ਉਸ ਨੂੰ ਅਗੇ ਲਿਆਉਣਾ ਚਾਹੁੰਦਾ ਹਾਂ ਅਤੇ ਅਗੇ ਲਿਆ ਕੇ ਉਸ ਤੋਂ ਕੰਮ ਲੈਣਾ ਚਾਹੁੰਦਾ ਹਾਂ, ਉਨ੍ਹਾਂ ਨੂੰ ਪੰਜਾਬ ਲਈ ਬਨਾਉਣਾ ਚਾਹੁੰਦਾ ਹਾਂ। ਇਹ ਨਹੀਂ ਚਾਹੁੰਦਾ ਕਿ ਜਿਸ ਦਾ ਘੋੜਾ ਇਕ ਵਾਰੀ ਅਗੇ ਨਿਕਲ ਜਾਵੇ ਉਹੀ ਅਗੇ ਰਹੇ ਬਾਕੀ ਸਦਾ ਹੀ ਪਿਛੇ ਰਹਿਣ। ਉਨ੍ਹਾਂ ਨੂੰ ਅਗੇ ਲਿਆਉਣਾ ਚਾਹੁੰਦੇ ਹਾਂ ਤਾਂ ਜੋ ਇਹ ਆਖਿਆ ਜਾਵੇ ਕਿ ਸਰਕਾਰ ਪਿਛੜੇ ਹੋਏ ਇਲਾਕੇ ਦੇ ਵਿਅਕਤੀਆਂ ਨੂੰ ਅਗੇ ਲਿਆਉਣਾ ਚਾਹੁੰਦੀ ਹੈ। ਇਹੀ ਨਹੀਂ। ਸਪੀਕਰ ਸਾਹਿਬ, ਭਾਵੇਂ ਇਹ ਗਲ ਇਸ ਚੀਜ਼ ਨਾਲ ਇਤਨਾ ਸੰਬੰਧ ਨਹੀਂ ਰਖਦੀ, ਮੈਂ technical colleges ਵਿਚ ਉਨ੍ਹਾਂ ਦੀ ਗਿਣਤੀ ਜੋ ਅਜ ਤਕ ਬਹੁਤ ਥੋੜੀ ਰਹੀ ਹੈ, ਪਿਛੇ ਰਹੇ ਇਲਾਕੇ ਦੇ ਲੋਕਾਂ ਦੀ, ਮੈਂ ਤਾਂ, ਚਾਹੇ ਉਨ੍ਹਾਂ ਦੇ ਬੱਚੇ 3rd Division ਜਾਂ ਘਟ ਤੋਂ ਘਟ ਨੰਬਰ ਲੈਕੇ ਵੀ ਆਏ ਹੋਣ ਉਨ੍ਹਾਂ ਨੂੰ ਇਨ੍ਹਾਂ colleges ਵਿਚ ਭਰਤੀ ਕਰਨਾ ਚਾਹੁੰਦਾ ਹਾਂ। ਮੈਂ ਉਸ ideology ਨੂੰ ਜਾਣਦਾ ਹਾਂ ਜਿਸ ਵਿਚੋਂ ਮੁਰਜੀਤ ਨਿਕਲਿਆ ਹੈ, ਜਿਸ ਤਰ੍ਹਾਂ ਦਾ ਉਹ worker ਹੈ। ਅਸੀਂ ਵੀ ਉਨ੍ਹਾਂ ਹੀ masses ਵਿਚੋਂ ਹਾਂ ਜਿਨ੍ਹਾਂ ਨੂੰ ਰੋਟੀ ਨਹੀਂ ਮਿਲਦੀ। ਜੇਕਰ ਉਨ੍ਹਾਂ ਦੇ ਬੱਚੇ ਘੋਟਾ ਲਾ ਕੇ ਜ਼ਿਆਦਾ ਨੰਬਰ ਲੈਣ ਵਾਲਿਆਂ ਬਰਾਬਰ ਨਾ ਆ ਸਕਨ, ਤਾਂ ਇਹ ਕਾਂਗਰਸ ਰਾਜ, ਅਤੇ ਕਾਂਗਰਸ ਦੀ ਸਰਕਾਰ ਨਹੀਂ ਹੋਵੇਗੀ ਜੇਕਰ ਉਨ੍ਹਾਂ ਨੂੰ ਬਿਲਕੁਲ ਮੌਕਾ ਹੀ ਨਾਂ ਦੇਵੇ। (ਤਾੜੀਆਂ)। ਮੈਂ Public Service Commission ਦੀ ਨਿੰਦਿਆ ਨਹੀਂ ਕਰਦਾ, Constitution ਦੀ ਨਿੰਦਿਆ ਵੀ ਨਹੀਂ ਕਰਦਾ ਮਗਰ Socialistic Pattern ਤੇ Constitution ਨੂੰ ਚਲਾਉਣਾ,

ਜਿਹੜਾ ਗਰੀਬਾਂ ਨੂੰ ਉਪਰ ਲਿਆ ਸਕੇ ਇਹ ਕਾਂਗਰਸ ਦੀ ਜ਼ਿਮੇਵਾਰੀ ਹੈ। ਇਹ ਇਸ ਦੀ ਸ਼ਾਨ ਹੈ। (ਤਾੜੀਆਂ)

**Mr. Speaker :** Question is—

That the order of the Governor relating to the additions to Schedule 'A' referred to in regulation (3) (b) of the Punjab Public Service Commission (Limitation of Functions) Regulations, namely :-

'12. Supervisors in the Public Relations Department, Punjab.

13. Consolidation Officers in the Consolidation of Holdings Department, Punjab, appointed up to the 31st March, 1956, and thereafter.

14. Chief Instructor and two Assistant Instructresses for the Home Economics Department, Punjab.'

be repealed.

*The motion was lost.*

---

## THE PUNJAB ENTERTAINMENTS DUTY RULES, 1956

**Minister for Public Works (Shri Mool Chand Jain) :** Sir I beg to move —

That the Punjab Entertainments Duty Rules, 1956, laid on the Table on the 20th August, 1956, be confirmed as required under Section 20 (3) of the Punjab Entertainments Duty Act, 1955.

**Mr. Speaker :** Motion moved —

That the Punjab Entertainments Duty Rules, 1956, laid on the Table on the 20th August, 1956, be confirmed as required under Section 20 (3) of the Punjab Entertainments Duty Act, 1955.

**Mr. Speaker :** Question is —

That the Punjab Entertainments Duty Rules, 1956 laid on the Table on the 20th August, 1956, be confirmed as required under Section 20 (3) of the Punjab Entertainments Duty Act, 1955.

*The motion was carried.*

---

## THE EAST PUNJAB UTILIZATION OF LANDS (AMENDMENT) BILL, 1956.

## (RESUMPTION OF CONSIDERATION OF)

**Mr. Speaker :** Now the House will resume discussion on the East Punjab Utilization of Lands (Amendment) Bill. Sardar Harkishan Singh Surjit was still on his legs when yesterday the House adjourned. He may resume his speech.

**ਸਰਦਾਰ ਹਰਕਿਸ਼ਨ ਸਿੰਘ ਸੁਰਜੀਤ (ਨਕੋਦਰ) :** ਸਪੀਕਰ ਸਾਹਿਬ, ਮੈਂ ਇਹ ਗੱਲ ਦਸ ਰਿਹਾ ਸੀ ਕਿ ਇਹ ਕਾਨੂੰਨ ਜੋ ਸਾਡੇ ਸਾਹਮਣੇ ਪੇਸ਼ ਕੀਤਾ ਗਿਆ ਹੈ ਕਿਸ ਤਰ੍ਹਾਂ defective ਹੈ ਅਤੇ ਇਹ ਕਿਸ ਤਰ੍ਹਾਂ ਉਸ ਮਕਸਦ ਨੂੰ ਹਾਸਿਲ ਨਹੀਂ ਕਰਦਾ ਜੋ ਸਾਡੇ ਸਾਹਮਣੇ ਖੇਤੀ ਮੰਤ੍ਰੀ ਨੇ ਰਖਿਆ। ਮੈਂ ਦੋ ਤਿੰਨ ਤਜਵੀਜ਼ਾਂ ਜਾਂ ਸੁਝਾਵ ਆਪ ਦੇ ਸਾਹਮਣੇ ਪੇਸ਼ ਕੀਤੀਆਂ ਸਨ ਅਤੇ ਉਹ ਇਹ ਹਨ।

ਇਕ ਤਾਂ ਜੋ ਅਧਿਕਾਰ Collector ਨੂੰ ਦਿੱਤੇ ਗਏ ਹਨ ਕਿ ਜ਼ਮੀਨ ਜਾਗੀਦਾਰਾਂ ਪਾਸੋਂ ਮਿਲ ਜਾਵੇਗੀ ਤਾਂ ਇਹ ਇਨ੍ਹਾਂ ਦੀ ਗਲਤੀ ਹੈ ਕਿਉਂਕਿ ਪਿਛਲੇ Lands Utilization Act ਵਿਚ ਊਣਤਾਈਆਂ ਹਨ। ਉਸ ਨੂੰ ਪਾਸ ਕਰਾਉਣ ਸਮੇਂ ਕਹਿੰਦੇ ਸਨ ਕਿ ਜ਼ਮੀਂਦਾਰਾਂ ਪਾਸ ਜ਼ਮੀਨ ਨਹੀਂ ਰਹਿਣ ਦਿੱਤੀ ਜਾਏਗੀ ਮਗਰ ਜਾਗੀਰਦਾਰ ਮਿਲ ਮਿਲਾ ਕੇ, ਗਲਤ ਇੰਦਰਾਜ ਕਰਾਕੇ ਜ਼ਮੀਨ ਤੇ ਇਸ ਢੰਗ ਨਾਲ ਕਬਜ਼ਾ ਕਰਦੇ ਹਨ ਕਿ ਜ਼ਮੀਨ ਕਾਸ਼ਤਕਾਰ ਪਾਸ ਨਾ ਜਾ ਸਕੇ। ਕਹਿਣ ਨੂੰ ਤਾਂ ਇਥੇ ਬਹੁਤ ਕੁਝ ਕਿਹਾ ਜਾਂਦਾ ਹੈ ਮਗਰ ਜਦ ਜ਼ਮੀਨ ਲੈਣ ਦਾ ਮੌਕਾ ਆਉਂਦਾ ਹੈ ਤਾਂ ਜ਼ਮੀਨ ਉਸ ਦੀ ਲਈ ਜਾਂਦੀ ਹੈ ਜਿਸ ਪਾਸ ਪਹਿਲਾਂ ਹੀ ਥੋੜੀ ਹੁੰਦੀ ਹੈ ਅਤੇ ਉਸ ਦਾ ਗੁਜ਼ਾਰਾ ਵੀ ਉਸ ਤੇ ਨਹੀਂ ਹੁੰਦਾ। ਸਾਨੂੰ ਪਿਛਲੇ Act ਦਾ ਤਜਰਬਾ ਹੈ। ਕਿਹੜੀਆਂ ਜ਼ਮੀਨਾਂ ਹਨ ਜਿਹੜੀਆਂ ਤੇ ਇਸ ਮੁਤਾਬਕ ਕਬਜ਼ਾ ਕੀਤਾ ਗਿਆ, ਜਿਹੜੇ ਛੋਟੇ ਮਾਲਕ—10 ਜਾਂ 15 ਏਕੜ ਵਾਲੇ ਕਿਸੇ ਵਜ੍ਹਾ ਕਰਕੇ ਜ਼ਮੀਨ ਨੂੰ ਕਾਬੂ ਵਿਚ ਨਹੀਂ ਲਿਆ ਸਕੇ ਉਨ੍ਹਾਂ ਦੀਆਂ ਜ਼ਮੀਨਾਂ ਤੇ। ਇਸੇ ਤਰ੍ਹਾਂ ਹੁਸ਼ਿਆਰਪੁਰ ਜਾਂ ਦੂਸਰੇ ਜ਼ਿਲਿਆਂ ਵਿਚ ਵੀ ਹੋਇਆ ਹੈ। ਜਿਥੇ ਕਿਸੇ ਗਰੀਬ ਦੇ ਝੋਟੇ ਮਰ ਗਏ ਜਾਂ ਚੰਗੇ ਨਹੀਂ ਸਨ ਜਾਂ ਕਿਸੇ ਹੋਰ ਕਾਰਨ ਉਹ ਦੋ ਵਰ੍ਹੇ ਆਪਣੀ ਜ਼ਮੀਨ ਨੂੰ ਕਾਬੂ ਵਿਚ ਨਹੀਂ ਲਿਆ ਸਕਿਆ ਉਸ ਦੀ ਜ਼ਮੀਨ Lands Utilization Act ਦੇ ਥੱਲੇ ਲੈ ਆਂਦੀ ਗਈ। ਮਗਰ ਇਸ ਜ਼ਮੀਨ ਵਿਚ ਕਿਸੇ ਜਾਗੀਰਦਾਰ ਦੀ ਜ਼ਮੀਨ ਨਹੀਂ ਆਈ। ਵਜ਼ੀਰ ਸਾਹਿਬ ਨੇ ਵੀ ਜਦ ਇਸ ਦੇ ਮਕਸਦ ਦਸੇ ਤਾਂ ਇਹ ਨਹੀਂ ਦਸਿਆ ਕਿ ਪਿਛਲਾ ਤਜਰਬਾ ਕੀ ਕਹਿੰਦਾ ਹੈ, ਕਿਤਨੀ ਜ਼ਮੀਨ ਗਲਤ ਇੰਦਰਾਜ ਹੋਣ ਕਰਕੇ ਨਹੀਂ ਲਈ ਜਾ ਸਕੀ; ਕਿੰਨੀ ਜਾਗੀਰਦਾਰਾਂ ਦੀ ਜ਼ਮੀਨ ਆਈ ਅਤੇ ਕਿੰਨੇ ਛੋਟੇ ਜ਼ਮੀਂਦਾਰਾਂ ਨੂੰ ਰਗੜਾ ਲਾਇਆ। ਇਸ ਤਰ੍ਹਾਂ ਇਸ ਵਿਚ ਇਹ ਊਣਤਾਈ ਹੈ ਕਿ ਜਿਹੜੇ ਛੋਟੇ ਜ਼ਮੀਂਦਾਰ ਕਿਸੇ ਵਜ੍ਹਾ ਕਰਕੇ ਜ਼ਮੀਨ ਤੇ ਕਾਬੂ ਨਹੀਂ ਪਾ ਸਕੇ ਉਨ੍ਹਾਂ ਦੀ ਜ਼ਮੀਨ ਲੈ ਲਈ ਜਾਂਦੀ ਹੈ। ਇਸ ਕਰਕੇ Collector ਦਾ ਵਾਰ ਗਰੀਬਾਂ ਤੇ ਚਲੇਗਾ। ਜਾਗੀਰਦਾਰਾਂ ਨੇ ਤਾਂ ਸੌ ਰਾਹ ਕੱਢ ਲੈਣੇ ਹਨ। ਇਸ ਲਈ ਇਸ ਤੇ ਮੁੜ ਕੇ ਵਿਚਾਰ ਕਰ ਲਉ। ਇਸ ਬਿਲ ਤੇ ਮੁੜ ਕੇ ਸੋਚ ਕੇ ਆਪਣੀਆਂ ਤਕਰੀਰਾਂ ਮੁਤਾਬਕ ਅਜਿਹੀ ਗਲ ਲੈ ਆਓ ਕਿ ਜਾਗੀਰਦਾਰਾਂ ਪਾਸ ਜਿੰਨੀ ਜ਼ਮੀਨ ਪਈ ਹੈ, ਜਿਸ ਦੀ ਖੇਤੀ ਇਕ ਸਾਲ ਨਹੀਂ ਹੋ ਸਕੀ, ਉਸ ਨੂੰ ਫੌਰਨ ਕਬਜ਼ੇ ਵਿਚ ਕਰਨ ਦਾ ਅਧਿਕਾਰ ਦੇ ਜਾਵੇ

ਅਤੇ Lands Utilization Act ਦੇ ਹੇਠਾਂ ਲਿਆ ਕੇ ਉਸ ਨੂੰ ਬੰਨ੍ਹ ਦਿਤਾ ਜਾਵੇ । ਇਸ ਨਾਲ ਜੋ ਮਕਸਦ ਹੈ—ਮੁਲਕ ਦੀ production ਵਧਾਉਣ ਦਾ—ਉਹ ਹਾਸਲ ਹੋ ਸਕੇ ਜਿਹੜਾ ਅਨਾਜ ਅੱਜ ਵੀ ਅਸੀਂ ਬਾਹਰੋਂ ਮੰਗਵਾਉਂਦੇ ਹਾਂ ਕੀ ਉਹ ਇਤਨੇ ਬਾਹੂ ਬਲ (man-power) ਦੇ ਹੁੰਦੇ ਹੋਏ ਵੀ production ਵਧਾ ਕੇ ਬੰਦ ਨਹੀਂ ਕੀਤਾ ਜਾ ਸਕਦਾ ?

ਸਾਡੀ ਜ਼ਮੀਨ ਬੜੀ ਚੰਗੀ ਹੈ । ਇਸ ਨੂੰ ਇਸ ਤਰ੍ਹਾਂ ਇਸਤੇਮਾਲ ਕੀਤਾ ਜਾਵੇ ਕਿ production ਵਧੇ । ਇਸ ਲਈ ਆਪਣੇ ਕਾਨੂੰਨ ਬਨਾਉਣ ਵਾਲਿਆਂ ਨੂੰ ਆਖੋ ਕਿ ਪਿਛਲੇ ਤਜਰਬੇ ਦਾ ਮੁਤਾਲਿਆ ਕਰਨ । ਉਸ ਵਿਚ ਜਿਹੜੀਆਂ ਗਲਤੀਆਂ ਰਹੀਆਂ ਉਨ੍ਹਾਂ ਨੂੰ ਵੇਖਣ, ਤਜਵੀਜ਼ਾਂ ਸੁਨਣ ਅਤੇ ਇਸ ਵਿਚ ਅਜਿਹੀ ਮੱਦ ਲਿਖਣ ਕਿ Collector ਜਾਂ ਦੂਜੇ ਅੜਿਕੇ ਡਾਹ ਕੇ ਛੋਟਿਆਂ ਨੂੰ ਤੰਗ ਨਾ ਕਰਨ, ਪਿੰਡਾਂ ਵਿਚ ਲੜਾਈਆਂ ਨਾ ਕਰਾਉਣ, ਜਾਗੀਰਦਾਰਾਂ ਦੀਆਂ ਜ਼ਮੀਨਾਂ ਨੂੰ Utilization Act ਦੇ ਥਲੇ ਲਿਆਉਣ । ਇਹ ਐਕਟ ਤਾਂ ਚੰਗਾ ਹੁੰਦਾ ਜੇਕਰ ਇਸ ਵਿਚ ਉਹ ਚੀਜ਼ ਆਉਂਦੀ ਜੋ ਉਨ੍ਹਾਂ ਦੇ ਦਿਲ ਵਿਚ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਵਿਚ ਹੋਰ ਤਰਮੀਮਾਂ ਦੀ ਜ਼ਰੂਰਤ ਹੈ ਅਤੇ ਇਸ ਤੇ ਹੋਰ ਗੌਰ ਕਰਕੇ ਉਹ ਮਕਸਦ ਪੂਰੇ ਕੀਤੇ ਜਾਣ ਜੋ ਉਨ੍ਹਾਂ ਨੇ ਬਿਲ ਨੂੰ ਪੇਸ਼ ਕਰਦੇ ਹੋਏ ਦਸੇ ।

**ਸ੍ਰੀ ਵਧਾਵਾ ਰਾਮ (ਫਾਜ਼ਿਲਕਾ) :** ਪ੍ਰਧਾਨ ਜੀ, ਜ਼ਰਾਇਤ ਦੇ ਵਜ਼ੀਰ ਜਿਹੜਾ ਬਿਲ ਲਿਆਏ ਹਨ, ਇਹ ਵੇਖਣ ਨੂੰ ਤਾਂ ਛੋਟਾ ਜਿਹਾ ਲਗਦਾ ਹੈ ਮਗਰ ਹੈ ਬੜਾ ਜ਼ਰੂਰੀ । ਬਿਲ ਨੂੰ ਇਹ ਇਸ ਤਰ੍ਹਾਂ ਲਿਆਏ ਹਨ ਕਿ ਹੁਣ ਇਸ ਦੇ ਬਣਨ ਦਾ ਕੋਈ ਫਾਇਦਾ ਨਹੀਂ । ਇਹ ਗਲ ਸਾਰੇ ਜਾਗੀਰਦਾਰਾਂ ਨੂੰ ਪਤਾ ਹੈ ਕਿ Lands Utilization Act ਬਣਿਆ ਹੈ ਅਤੇ ਜੇਕਰ ਨਹੀਂ ਪਤਾ ਤਾਂ ਉਨ੍ਹਾਂ ਨੂੰ ਨਹੀਂ ਪਤਾ ਜਿਨ੍ਹਾਂ ਪਾਸ ਕੁਲ 5 ਜਾਂ 7 ਕਿਲੇ ਜ਼ਮੀਨ ਹੈ ਕਿ ਸਾਡੇ ਤੇ ਕੀ ਮੁਸੀਬਤ ਪੈਣ ਵਾਲੀ ਹੈ । ਫਿਰ ਇਸ ਐਕਟ ਥਲੇ ਲਈ ਗਈ ਜ਼ਮੀਨ ਕਿਸ ਨੂੰ ਮਿਲੀ ਹੈ ? ਮੈਨੂੰ ਜ਼ਾਤੀ ਤੌਰ ਤੇ ਤਜਰਬਾ ਹੈ ਕਿ ਇਸ ਵਿਚੋਂ ਉਹ ਹਿੱਸਾ ਲੈ ਗਏ ਜੋ ਵਡੇ ਵਡੇ ਜਾਗੀਰਦਾਰ ਤੇ ਫੰਨੇ ਖਾਂ ਬਣੇ ਫਿਰਦੇ ਹਨ । ਮਿਸਾਲ ਵਜੋਂ ਕਟਨਾਲ ਦੇ ਪਿੰਡ ਪਟਲ ਵਿਚ ਇਕ ਜ਼ਮੀਂਦਾਰ ਹੈ......

**Mr. Speaker :** The hon. Member need not mention that. आप इस के principles पर बहस करें। (Please discuss its principles.)

**ਸ੍ਰੀ ਵਧਾਵਾ ਰਾਮ :** ਮੈਂ ਅਰਜ਼ ਕਰ ਰਿਹਾ ਸਾਂ ਕਿ ਜੋ ਬਿਲ ਪੇਸ਼ ਹੋਇਆ ਹੈ ਇਸ ਦਾ ਮਤਲਬ ਇਹ ਹੈ ਕਿ ਜ਼ਮੀਨ ਲੈਕੇ ਕਿਸਾਨਾਂ ਨੂੰ ਦੇਣੀ ਹੈ ਅਤੇ ਪੈਦਾਵਾਰ ਵਧਾਉਣੀ ਹੈ । ਪਹਿਲੇ ਐਕਟ ਵਿਚ ਕੁਝ ਤਰੁਟੀਆਂ ਸਨ ਇਨ੍ਹਾਂ ਨੇ ਸਮਝਿਆ ਅਤੇ ਹੁਣ ਇਹ ਤਰਮੀਮੀ ਬਿਲ ਲਿਆਏ ਹਨ ।

ਪਹਿਲਾ ਬਿਲ ਜਦੋਂ ਲਿਆਂਦਾ ਗਿਆ ਤਾਂ ਇਹ ਕਿਹਾ ਗਿਆ ਕਿ ਅਸੀਂ ਜਾਗੀਰਦਾਰਾਂ ਤੋਂ ਜ਼ਮੀਨ ਖੋਹਣੀ ਸੀ । ਪਰ, ਸਪੀਕਰ ਸਾਹਿਬ, ਆਪ ਨੂੰ ਪਤਾ ਹੈ ਕਿ ਉਸ ਬਿਲ ਰਾਹੀਂ ਜ਼ਮੀਨ ਨਹੀਂ ਖੋਹੀ ਗਈ ਅਤੇ ਇਹ ਵੀ ਕਿਹਾ ਜਾ ਸਕਦਾ ਹੈ ਕਿ ਨਹੀਂ ਖੋਹੀ ਜਾ ਸਕੀ । ਉਸ ਦੀ ਜ਼ਦ ਵਿਚ ਉਹ ਹੀ ਛੋਟੇ ਛੋਟੇ ਮਾਲਿਕ ਆਏ ਜਿਹੜੇ ਮੀਂਹ ਨਾ ਪੈਣ ਕਰਕੇ ਜਾਂ ਪਾਣੀ ਨਾ ਲਗਣ ਕਰਕੇ ਜਾਂ ਹੋਰ ਕਿਸੇ ਮਜਬੂਰੀ ਕਾਰਣ ਆਪਣੀਆਂ ਜ਼ਮੀਨਾਂ ਨੂੰ ਆਬਾਦ ਨਹੀਂ ਸਨ ਕਰ ਸਕੇ । ਉਸ ਕਾਨੂੰਨ ਨੇ ਉਨਾਂ ਦੀ ਜ਼ਮੀਨ ਤਾਂ ਲੈ ਲਈ ਪਰ ਵਡੇ ਜਾਗੀਰਦਾਰ

[ਸ਼੍ਰੀ ਵਧਾਵਾ ਰਾਮ]

ਦੇ ਜ਼ਿਸਦੇ ਪਟਵਾਰੀ ਤੋਂ ਲੈਕੇ ਵਡੇ ਅਫਸਰ ਤਕ ਤਾਬੇਦਾਰ ਹਨ, ਦੀ ਜ਼ਮੀਨ ਨੂੰ ਕਿਸੇ ਹਥ ਤਕ ਨਹੀਂ ਲਾਇਆ। ਉਨਾਂ ਦੀਆਂ ਜ਼ਮੀਨਾਂ ਅਸਲ ਵਿਚ ਤਾਂ ਬੰਜਰ ਪਈਆਂ ਰਹੀਆਂ ਪਰ ਕਾਗਜ਼ਾਂ ਵਿਚ ਜ਼ੇਰੇ ਕਾਸ਼ਤ ਵਿਖਾ ਦਿੱਤੀਆਂ ਗਈਆਂ। ਜ਼ਮੀਨ ਲੈਣ ਵਾਲਿਆਂ ਤਾਂ ਖਸਰਾ ਗਿਰਦਵਾਰੀਆਂ ਵੇਖਣੀਆਂ ਹਨ। ਉਨ੍ਹਾਂ ਵਿਚ ਵਡੇ ਵਡੇ ਜਾਗੀਰਦਾਰਾਂ ਦੀਆਂ ਜ਼ਮੀਨਾਂ ਬੰਜਰ ਨਹੀਂ ਸਨ ਦਰਜ ਕੀਤੀਆਂ ਗਈਆਂ ਅਤੇ ਕਾਗਜ਼ਾਂ ਤੋਂ ਇਹ ਜ਼ਾਹਿਰ ਹੁੰਦਾ ਸੀ ਕਿ ਕਿਤੇ ਤੋਰੀਆ ਕਿਤੇ ਤਾਰਾਮੀਰਾ ਅਤੇ ਕਿਤੇ ਸਰਸੋਂ ਬੀਜੀ ਪਈ ਹੈ। ਅਜਿਹੇ ਆਦਮੀ ਦਾ ਤਾਂ ਇਕ ਜ਼ਰਾ ਜਿਨਾਂ ਰਕਬਾ ਵੀ ਆਪਣੇ ਅਧਿਕਾਰ ਵਿਚ ਨਹੀਂ ਕਰ ਸਕੇ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਜੇ ਕਿਤੇ ਕਿਸੇ ਦਾ ਕੋਈ ਜ਼ਰਾ ਮਾਸਾ ਰਕਬਾ ਬੰਜਰ ਲਭ ਵੀ ਗਿਆ ਤਾਂ ਉਸ ਤੇ ਪੰਜ ਰੁਪਏ ਜੁਰਮਾਨਾਂ ਲਾ ਕੇ ਇਕ ਸਾਲ ਮਿਆਦ ਦੇ ਦਿੱਤੀ ਕਿ ਇਸ ਸਾਲ ਵਿਚ ਜੇ ਵਾਹੀ ਕਰ ਲਵੇ ਤਾਂ ਠੀਕ ਹੈ ਨਹੀਂ ਤਾਂ ਸਰਕਾਰ ਲੈ ਲਏ ਗੀ। ਇਸ ਤਰ੍ਹਾਂ ਉਹ ਅਵਲ ਤਾਂ ਪਟਵਾਰੀ ਪਾਸੋਂ ਇੰਦ੍ਰਾਜ ਠੀਕ ਕਰਵਾ ਲੈਂਦਾ ਸੀ ਤੇ ਜੇਕਰ ਨਾ ਹੋਵੇ ਤਾਂ ਪੰਜ ਰੁਪਏ ਜਮਾਂ ਕਰਵਾ ਕੇ ਇਕ ਸਾਲ ਹੋਰ ਦੀ ਮਿਆਦ ਲੈ ਲੈਂਦਾ ਸੀ। ਅਤੇ ਇਸ ਤਰ੍ਹਾਂ ਉਹ ਆਪਣੀ ਜ਼ਰਾ ਜਿੰਨੀ ਜ਼ਮੀਨ ਵੀ ਨਹੀਂ ਸੀ ਦਿੰਦਾ ਅਤੇ ਲੋੜਵੰਦ ਮੋਢੇ ਤੇ ਹਲ ਰਖੀ ਪਿਆ ਫਿਰਦਾ ਸੀ। ਫਿਰ, ਸਪੀਕਰ ਸਾਹਿਬ, ਕਰਨਾਲ ਵਿਚ ਪੰਜ ਸਤ ਕਿੱਲੇ ਦੇ ਮਾਲਿਕ ਕਿਸਾਨ ਸਨ ਜੋ ਆਪਣੀ ਗਰੀਬੀ ਕਰਕੇ ਜਾਂ ਕਿਸੇ ਹੋਰ ਕਾਰਨ ਕਰਕੇ ਆਪਣੀਆਂ ਜ਼ਮੀਨਾਂ ਨੂੰ ਆਬਾਦ ਨਹੀਂ ਸਨ ਕਰ ਸਕੇ। ਉਨ੍ਹਾਂ ਦੀਆਂ ਜ਼ਮੀਨਾਂ ਸਰਕਾਰ ਜ਼ਰੂਰ ਲੈਣ ਵਿਚ ਸਫਲ ਹੋਈ ਹੈ। ਹੁਣ ਵੀ ਜੋ ਬਿਲ ਲਿਆਂਦਾ ਜਾ ਰਿਹਾ ਹੈ ਇਸ ਵਿਚ ਵੀ ਕੋਈ ਇਸ ਗਲ ਦਾ ਫਰਕ ਨਹੀਂ ਰਖਿਆ ਜਾ ਰਿਹਾ। ਇਸ ਲਈ ਮੈਂ ਤਾਂ ਇਹ ਪੁਛਦਾ ਹਾਂ ਕਿ ਜ਼ਮੀਨ ਕੌਣ ਦਸੂ ਕਿ ਇਹ ਬੰਜਰ ਹੈ ? ਇਥੇ ਤਾਂ ਹਾਲਾਤ ਕੁਝ ਹੋਰ ਹੀ ਸਨ। ਇਕ ਭਰਾ ਜੇਕਰ ਕਲੈਕਟਰ ਹੈ ਤਾਂ ਦੂਜਾ ਭਰਾ ਹੈ ਇਕ ਵਡਾ ਜਾਗੀਰਦਾਰ। ਇਸ ਹਾਲਤ ਵਿਚ ਸਰਕਾਰ ਕਿਵੇਂ ਪਤਾ ਲਗਾ ਸਕਦੀ ਹੈ ਕਿ ਜ਼ਮੀਨ ਬੰਜਰ ਪਈ ਹੈ ? ਉਸ ਨੇ ਇਸ ਤਰ੍ਹਾਂ ਕਹਿ ਕੇ ਮਰਨਾ ਹੈ ? ਸਪੀਕਰ ਸਾਹਿਬ, ਮੈਂ ਤੁਹਾਨੂੰ ਸਚ ਦਸਾਂ ਕਿ ਪਟਵਾਰੀਆਂ ਦੀ ਇਕ ਮੀਟਿੰਗ ਵਿਚ ਇਹ ਦਸਿਆ ਗਿਆ ਕਿ ਕਿਵੇਂ ਪਟਵਾਰੀਆਂ ਤੇ ਨਾਜਾਇਜ਼ ਦਬਾ ਪਾ ਕੇ ਆਪਣੇ ਇੰਦਰਾਜ ਠੀਕ ਕਰਵਾਏ ਜਾਂਦੇ ਹਨ ਅਤੇ ਗਿਰਦਵਾਰੀਆਂ ਤੇ ਵਡੇ ਜਾਗੀਰਦਾਰ ਆਪਣੀਆਂ ਜ਼ਮੀਨਾਂ ਨੂੰ ਜ਼ੇਰ ਕਾਸ਼ਤ ਦਸਦੇ ਹਨ ਪਰ ਜੇਕਰ ਉਹ ਆਪ ਹਲ ਫੜ ਕੇ ਇਕ ਸਿਆੜ ਵੀ ਕਢ ਦੇਣ ਤਾਂ ਤਿੰਨ ਵੇਰ ਵਟਣ ਹੋਣ। ਪਰ ਜ਼ਮੀਨ ਉਨ੍ਹਾਂ ਲੋਕਾਂ ਦੀ ਲਈ ਜਾਂਦੀ ਹੈ ਜਿਨ੍ਹਾਂ ਪਾਸ ਪੀਣ ਨੂੰ ਪਾਣੀ ਨਹੀਂ। ਉਹਨਾਂ ਦੇ ਡੰਗਰਾਂ ਲਈ ਪਾਣੀ ਨਹੀਂ। ਜੇਕਰ ਕੋਈ ਸ਼ਿਕਾਇਤ ਕਰ ਵੀ ਦੇਵੇ ਕਿ ਅਮੁਕੇ ਦੀ ਜ਼ਮੀਨ ਵੇਹਲੀ ਪਈ ਹੈ ਤਾਂ ਅਫਸਰਾਂ ਦੀ ਕਰੋਪੀ ਨੂੰ ਕੌਣ ਸਹਿਣ ਕਰੇ ? ਹਰ ਕੋਈ ਅਫਸਰਾਂ ਤੇ ਜਾਗੀਰਦਾਰਾਂ ਦੇ ਹੁਕਮ ਹੇਠ ਤੁਰਦਾ ਹੈ। ਜੇਕਰ ਇਨ੍ਹਾਂ ਦਾ ਵਾਹ ਚਲੇ ਤਾਂ ਇਹ ਗਰੀਬ ਕਿਸਾਨਾਂ ਨੂੰ ਉਥੇ ਮਾਰਨ ਜਿਥੇ ਪਾਣੀ ਨਾ ਮਿਲੇ। ਇਸ ਬਿਲ ਵਿਚ ਵੀ ਉਹੀ ਪੁਰਾਣਾ ਤਰੀਕਾ ਰਖ ਦਿਤਾ ਗਿਆ ਹੈ ਕਿ ਕੁਲੈਕਟਰ ਇਸ ਗਲ ਨੂੰ ਵੇਖੇਗਾ ਕਿ ਕਿਹੜੀ ਜ਼ਮੀਨ ਛੇ ਫਸਲਾਂ ਤੇ ਵੇਹਲੀ ਪਈ ਰਹੀ ਜੇਕਰ ਇਸ ਤੋਂ ਪਹਿਲਾਂ ਬਿਲ ਠੀਕ ਹੁੰਦਾ ਤਾਂ ਇਸ ਦੀ ਕੀ ਲੋੜ ਸੀ ? ਇਸ ਤਰਮੀਮੀ ਬਿਲ ਤੋਂ ਇਹ ਪਤਾ ਲਗਦਾ ਹੈ ਕਿ ਇਸ ਤੋਂ ਪਹਿਲਾਂ ਬਿਲ ਵਿਚ ਨੁਕਸ ਸਨ ਪਰ ਮੈਨੂੰ ਇਹ ਕਹਿਣਾ ਪੈਂਦਾ ਹੈ ਕਿ ਇਨਾਂ ਨੁਕਸਾਂ ਨੂੰ ਦੂਰ ਨਹੀਂ ਕੀਤਾ ਗਿਆ ਸਗੋਂ ਉਸੇ ਤਰਾਂ ਹੀ ਰਹਿਣ ਦਿਤੇ ਗਏ ਹਨ। ਇਸ ਲਈ ਮੈਂ ਤਾਂ ਇਹ ਕਹਾਂਗਾ ਕਿ ਇਸ ਦੇ ਇਖਤਿਆਰ ਕੇਵਲ ਕੁਲੈਕਟਰ ਨੂੰ ਹੀ ਨਹੀਂ ਦਿਤੇ ਜਾਣੇ ਚਾਹੀਦੇ। ਹੁਣ ਤਾਂ ਤੁਸੀਂ ਪੰਚਾਇਤਾਂ ਬਣਾ ਦਿਤੀਆਂ ਹਨ ਅਤੇ ਹੋਰ ਕਈ ਤਰ੍ਹਾਂ ਦੀਆਂ ਜਥੇਬੰਦੀਆਂ ਪਿੰਡਾਂ ਵਿਚ ਹਨ। ਉਨ੍ਹਾਂ ਦੇ ਆਦਮੀਆਂ ਨੂੰ ਵੀ ਨਾਲ ਲਵੋ। ਅਤੇ ਉਹ ਕੁਲੈਕਟਰ ਦੀ ਮਦਦ ਕਰਨ ਅਤੇ ਇਹ ਦਸਣ ਕਿ ਕਿਹੜੀ ਜ਼ਮੀਨ ਵੇਹਲੀ ਪਈ ਹੈ। ਫਿਰ, ਸਪੀਕਰ ਸਾਹਿਬ, ਇਸ ਵਿਚ ਕੋਈ

ਵੇਰਵਾ ਨਹੀਂ ਦਿਤਾ ਗਿਆ । ਜਾਂ ਤਾਂ ਸਾਫ ਕਹਿ ਦਿਤਾ ਜਾਵੇ ਕਿ ਅਸੀਂ ਵਡੇ ਜਗੀਰਦਾਰਾਂ ਦੀਆਂ ਜ਼ਮੀਨਾਂ ਨੂੰ ਨਹੀਂ ਲਵਾਂਗਾ । ਕੋਈ ਪਧਰੀ ਗਲ ਤਾਂ ਕਰਨ ਪਰ ਇਹ ਸਰਕਾਰ ਇਸ ਤਰ੍ਹਾਂ ਦੀ ਕੋਈ ਸਾਫ ਗਲ ਨਹੀਂ ਕਰਨਾ ਚਾਹੁੰਦੀ । ਜਾਂ ਤਾਂ ਫੈਸਲਾ ਇਹ ਕਰ ਦਿਉ ਕਿ ਵਡੇ ਲੋਕਾਂ ਦੀ ਜ਼ਮੀਨ ਨਹੀਂ ਲੈਣੀ ਜਾਂ ਗਰੀਬ ਲੋਕਾਂ ਤੇ ਇਸ ਤਰ੍ਹਾਂ ਨਾਲ ਭਾਰ ਨਾ ਪਾਉ । ਸਾਡੀ ਇਹ ਗਲ ਮੰਨ ਲਵੋ ਕਿ 20 ਕਿੱਲੇ ਤਕ ਜ਼ਮੀਨ ਵਾਲਿਆਂ ਨੂੰ ਛਡ ਦਿਤਾ ਜਾਵੇਗਾ । ਵਡੇ ਜ਼ਿਮੀਂਦਾਰਾਂ ਦੀ ਬੇਸ਼ਕ ਜ਼ਮੀਨ ਲਵੋ ਇਹ ਚੰਗੀ ਗਲ ਹੈ ਪਰ ਉਨ੍ਹਾਂ ਵਿਚਾਰਿਆਂ ਦੀ ਜਿਨ੍ਹਾਂ ਪਾਸੋਂ ਅਗੇ ਹੀ ਆਪਣਾ ਗੁਜ਼ਾਰਾ ਨਹੀਂ ਹੁੰਦਾ ਅਤੇ ਉਹ ਕਈ ਮਜਬੂਰੀਆਂ ਕਾਰਨ ਆਪਣੀਆਂ ਜ਼ਮੀਨਾਂ ਨਹੀਂ ਵਾਹ ਸਕਦੇ ਉਨ੍ਹਾਂ ਦੀਆਂ ਜ਼ਮੀਨਾਂ ਇਸ ਜ਼ਦ ਵਿਚ ਨਹੀਂ ਆਉਣੀਆਂ ਚਾਹੀਦੀਆਂ ਅਤੇ 20 ਕਿੱਲੇ ਤੋਂ ਉਪਰ ਜ਼ਮੀਨ ਦੇ ਮਾਲਿਕਾਂ ਤੇ ਇਸ ਬਿਲ ਨੂੰ ਲਾਗੂ ਕੀਤਾ ਜਾਣਾ ਚਾਹੀਦਾ ਹੈ । ਇਹ ਠੀਕ ਹੈ ਕਿ ਜ਼ਮੀਨ ਕਈ ਥਾਵਾਂ ਤੇ ਵਡੇ ਜ਼ਿਮੀਂਦਾਰਾਂ ਦੀ ਵੇਹਲੀ ਪਈ ਹੈ ਅਤੇ ਸਾਨੂੰ ਜ਼ਮੀਨ ਦੀ ਲੋੜ ਵੀ ਹੈ ਇਸ ਲਈ ਜਿਥੇ ਮੈਂ ਇਸ ਬਿਲ ਦੇ ਪੇਸ਼ ਕਰਨ ਲਈ ਸਰਕਾਰ ਨੂੰ ਵਧਾਈ ਦਿੰਦਾ ਹਾਂ ਉਥੇ ਇਹ ਵੀ ਕਹਾਂਗਾ ਕਿ ਇਹ ਬਿਲ ਕੁਵੇਲੇ ਲਿਆਂਦਾ ਗਿਆ ਹੈ ਅਤੇ ਹੁਣ ਤਾਂ ਸਾਰੀ ਕਾਰਵਾਈ ਵਡੇ ਜ਼ਿਮੀਂਦਾਰਾਂ ਨੇ ਪੂਰੀ ਕਰ ਲਈ ਹੋਈ ਹੈ । ਇਸ ਲਈ ਇਨ੍ਹਾਂ ਦਾ ਇਹ ਵਾਰ ਖਾਲੀ ਜਾਵੇਗਾ । ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਜੋ ਤਰਮੀਮਾਂ ਇਸ ਬਿਲ ਵਿਚ ਲਿਆ ਰਹੇ ਹਾਂ ਉਨ੍ਹਾਂ ਨੂੰ ਮੰਨਣ ਦੀ ਕੋਸ਼ਿਸ਼ ਕਰੋ ਤਾਂ ਜੋ ਇਸ ਬਿਲ ਤੋਂ ਜਨਤਾ ਦਾ ਪੂਰਾ ਪੂਰਾ ਭਲਾ ਹੋ ਸਕੇ ਅਤੇ ਸਰਕਾਰ ਦਾ ਮੰਤਵ ਵੀ ਹਲ ਹੋ ਸਕੇ ।

**श्री बालू (फतेहाबाद) :** प्रधान जी, यह जो बिल हाऊस में लाया गया है, इस बात को समझते हुए कि इसका किस हद तक फायदा होगा मैं यह कहना चाहता हूँ कि इसके अन्दर कुछ तरमीमों की बड़ी सख्त जरूरत है। अगर वे तरमीमें इस बिल में कर दी जाएं तो यह बिल एक अच्छा piece of legislation बन सकता है।

**अध्यक्ष महोदय :** क्या आप ने कोई तरमीम दी हुई है (Has the hon Member given notice of any amendment ?)

**श्री बालू :** जी नहीं, मैं तो यह अर्ज़ करना चाहता था कि इस बिल को उसी ढंग से पास न किया जाए जिस तरह से इसे हाऊस के अन्दर रखा गया है। इसके अन्दर यह बात भी जरूर होनी चाहिए कि जो मुज़ारे कई साल से जमीन की काश्त करते हैं—हजारों की तादाद में हैं—मगर कई बार उनके पास सबूत नहीं मिलता और न ही साबत होता है तो ऐसी हालत में उन्हें जमीनों से बेदखल न किया जाए और इसके लिए इस बिल में कोई protection नहीं रखी गई।

इसके साथ ही मेरी दूसरी suggestion यह है कि हजारों की तादाद में municipal कमेटियों और notified areas के अन्दर रकबे पड़े हुए हैं जो बिना काश्त के पड़े हुए हैं। कमेटियां इन्हें खरीद कर लाखों करोड़ों के दाम पर

[ श्री बालू ]

बेचती हैं। इस तरह कमेटियां कई गुना पर यह बेच लेतीं हैं। इस लिए इस बिल के अन्दर यह भी provision होना चाहिए कि इस तरह की बंजर पड़ी ज़मीन को काश्त के लिए गवर्नमैण्ट ले सके। कई इन इलाकों में ऐसी ज़मीने हैं जिनके बंजर होने का सबूत नहीं मिलता इस लिए municipal areas में से ऐसी ज़मीनों को गवर्नमैण्ट अपने under ले ले तो वह काश्त के अधीन लाई जा सकती है।

इसके अलावा, स्पीकर साहिब, मैं यह भी अर्ज़ करना चाहता हूं कि इस बिल की रु से Collector के हाथ में यह power दी जा रही है कि वह खेतों के अन्दर जाए, दिहातों के अन्दर जाए और सही तहकीकात करे कि क्या ज़मीन ज़ेर काश्त थी या नहीं। मगर मैं यह कहूंगा कि कोई भी इस तरह की तहकीकात नहीं करता। कौन जाता है सही तहकीकात करने? अगर वह खुद जा कर देखें तो उन्हें मालूम हो कि वहाँ पर काश्त हुई या नहीं हुई। मालिक से पूछा जाए तो वह कह देते हैं कि हमने tractor रखे हुए हैं लेकिन असल में वह काश्त नहीं करते! इस लिए मुज़ारों से पूछा जाए।

**अध्यक्ष महोदय :** यही तो बिल में दिया हुआ है। (This is what has already been provided in the Bill.)

**श्री बालू :** मेरा मतलब यह है कि जो कुछ इस बिल में दिया गया है उस तरह करने से बात नहीं बनेगी।

**अध्यक्ष महोदय :** लेकिन जो कुछ आप कह रहे हैं वह बिल में दिया हुआ है। क्या आप इस बिल के हक में बोलना चाहते हैं या इसकी मुखालिफत कर रहे हैं। (What the hon. Member is saying, has already been provided in the Bill. Does he wish to support the Bill or oppose it?)

**श्री बालू :** जनाब मैं इस बिल की मुखालिफत करना चाहता हूँ। तो मैं यह अर्ज़ कर रहा था कि Collector के साथ कोई ऐसे आदमी मुज़ारों में से और दूसरे लोगों में से लगाए जाएं जो Collector को सही तहक़ीकात करने में मदद दे सकें और ठीक तौर पर पता लग सके कि कौन सी ज़मीन की काश्त नहीं की गई। फिर इस बिल के अन्दर दिया गया है कि लाखों की तादाद में, हज़ारों की तादाद में काश्त करते हैं ...

**अध्यक्ष महोदय :** आप इस बिल के principles पर बोलिए। क्या आप इस बिल को welcome करते हैं या नहीं आप इस बिल के बारे में suggestions दे सकते हैं जैसे कि अभी श्री बधावा राम जी ने दी हैं।

(The hon. Member should speak on the principles of the Bill. Does he welcome it or oppose it ? He can give suggestions on this Bill just as Shri Wadhawa Ram has done.)

**श्री बालू :** इस तरह मैं अर्ज़ कर रहा था कि जिस तरह श्री वधावा राम जी ने कहा है मैं भी उसी की ताईद करता हूं (हन्सी) और इसके आगे और कुछ नहीं कहना चाहता ।

**ਸਰਦਾਰ ਚੰਨਣ ਸਿੰਘ ਧੂਤ (ਟਾਂਡਾ) :** ਸਪੀਕਰ ਸਾਹਿਬ ਇਹ ਜਿਹੜਾ ਬਿਲ ਪੇਸ਼ ਕੀਤਾ ਗਿਆ ਹੈ......

**अध्यक्ष महोदय :** Suggestions तो आप की पार्टी की तरफ से आ ही गई हैं। इस के बाद और भी important legislation आ रही हैं उस पर बोल लेना। (Suggestions have already been received from his party in this respect He can speak on other important legislation coming before the House.)

**Minister for Public Works :** Let us co-operate with each other.

**ਸਰਦਾਰ ਚੰਨਣ ਸਿੰਘ ਧੂਤ :** ਸਪੀਕਰ ਸਾਹਿਬ, ਮੈਂ ਇਸ ਬਿਲ ਬਾਰੇ ਬਿਲਕੁਲ ਥੋੜਾ ਜਿਹਾ ਹੀ ਕਹਿਣਾ ਹੈ। ਇਹ ਚੰਗਾ ਕੰਮ ਹੈ ਕਿ ਇਹ ਬਿਲ ਲਿਆਂਦਾ ਜਾ ਰਿਹਾ ਹੈ ਪਰ ਇਹ ਜਿਹੜਾ ਪੁਰਾਣਾ ਬਿਲ ਹੈ ਉਸ ਦੀ ਤਰਮੀਮ ਹੈ। ਮੈਂ ਸਮਝਦਾ ਹਾਂ ਕਿ ਇਨ੍ਹਾਂ ਦੋਹਾਂ ਵਿਚ ਬੁਨਿਆਦੀ ਕੋਈ ਫਰਕ ਨਹੀਂ। ਮੇਰਾ ਖਿਆਲ ਹੈ ਵਜ਼ੀਰ ਸਾਹਿਬ ਨੇ ਪੁਰਾਣਾ ਐਕਟ ਨਹੀਂ ਪੜ੍ਹਿਆ ਜੋ 1948 ਦਾ ਐਕਟ ਹੈ।

**ਜ਼ਰਾਇਤ ਤੇ ਪੰਚਾਇਤ ਮੰਤਰੀ :** ਤੁਸੀਂ ਪੜ੍ਹਿਆ ਹੋਇਆ ਹੈ ?

**ਸਰਦਾਰ ਚੰਨਣ ਸਿੰਘ ਧੂਤ :** ਜੀ ਹਾਂ, ਮੇਰੇ ਪਾਸ ਇਹ ਵੇਖੋ ਐਕਟ ਮੌਜੂਦ ਹੈ।

ਸਪੀਕਰ ਸਾਹਿਬ ਇਸ ਬਿਲ ਉਤੇ ਇਨ੍ਹਾਂ ਨੇ ਜੋ ਕਲ ਤਕਰੀਰਾਂ ਕੀਤੀਆਂ ਸਨ ਉਨ੍ਹਾਂ ਵਿਚ ਕਿਹਾ

4 p.m

ਸੀ ਕਿ ਅਸੀਂ ਇਹ ਬੜਾ ਚੰਗਾ ਬਿਲ ਲਿਆਏ ਹਾਂ ਜੋ ਗਰੀਬਾਂ ਦੀ ਭਲਾਈ ਲਈ ਹੈ। ਇਸ ਲਈ ਸਭ ਨੂੰ ਇਸ ਦੀ ਸਪੋਰਟ ਕਰਨੀ ਚਾਹੀਦੀ ਹੈ। ਅਸੀਂ ਇਸ ਚੀਜ਼ ਨੂੰ ਸਮਝਦੇ ਹਾਂ ਅਤੇ ਜੇਕਰ ਇਹ ਇਸ ਬਿਲ ਨੂੰ ਕਿਸੀ ਚੰਗੇ ਰੂਪ ਵਿਚ ਲਿਆਂਦੇ ਤਾਂ ਇਸ ਦੀ ਜ਼ਰੂਰ ਸਪੋਰਟ ਕਰਨੀ ਚਾਹੀਦੀ ਸੀ। ਲੇਕਿਨ.. ...

**लोक कर्म मंत्री :** आप के लीडर तो इस की support कर चुके हैं।

**अध्यक्ष महोदय :** Support तो यह भी करेंगे मगर 'लेकिन' के साथ। (हंसी)

[अध्यक्ष महोदय]

He will also support it but with "ifs" and "buts" (*laughter*)

**ਸਰਦਾਰ ਚੰਨਣ ਸਿੰਘ ਧੂਤ :** ਨਹੀਂ ਸਪੀਕਰ ਸਾਹਿਬ ! ਚੀਜ਼ ਇਹ ਹੈ ਕਿ ਜਿਹੜੀ ਇਹ ਚੰਗੀ ਗਲ ਕਰਦੇ ਹਨ ਉਸ ਨੂੰ ਖੁਲੇ ਦਿਲ ਨਾਲ support ਕਰਦੇ ਹਾਂ ਇਨ੍ਹਾਂ ਨੇ ਕਲ ਕਿਹਾ ਸੀ ਕਿ ਜਿਹੜਾ ਅਸੀਂ ਇਹ ਬਿਲ ਲਿਆਏ ਹਾਂ ਇਸ ਦੀ ਰਾਹੀਂ ਅਸੀਂ ਉਨ੍ਹਾਂ ਜ਼ਮੀਨਾਂ ਤੇ ਕਬਜ਼ਾ ਕਰਾਂਗੇ ਜਿਨ੍ਹਾਂ ਉਤੇ ਜ਼ਿਮੀਂਦਾਰਾਂ ਨੇ ਨਾਜਾਇਜ਼ ਕਬਜ਼ਾ ਕੀਤਾ ਹੋਇਆ ਹੈ ਜਿਨ੍ਹਾਂ ਨੂੰ ਉਹ ਵਾਉਂਦੇ ਨਹੀਂ ਅਤੇ ਜਿਹੜੀਆਂ ਬੰਜਰ ਹੀ ਰਹਿੰਦੀਆਂ ਹਨ। ਉਨ੍ਹਾਂ ਜ਼ਮੀਨਾਂ ਨੂੰ ਅਸੀਂ ਲੈਕੇ ਗਰੀਬ ਲੋਕਾਂ ਨੂੰ ਦਿਆਂਗੇ ਜਿਹੜੇ ਕਿ ਉਨ੍ਹਾਂ ਦੀ ਵਾਹੀ ਕਰਨਗੇ, ਫਸਲਾਂ ਬੀਜਣਗੇ ਅਤੇ ਦੇਸ਼ ਦੀ ਪੈਦਾਵਾਰ ਨੂੰ ਵਧਾਣਗੇ। ਇਹ ਗਲ ਠੀਕ ਹੈ ਅਤੇ ਇਸ ਗਲ ਤੋਂ ਕੋਈ ਵੀ ਇਨਕਾਰ ਨਹੀਂ ਕਰ ਸਕਦਾ ਕਿ ਜਿਹੜੀ ਜ਼ਮੀਨ ਵੇਹਲੀ ਪਈ ਰਹਿੰਦੀ ਹੈ ਉਸ ਨਾਲ ਸਮੁਚੇ ਦੇਸ਼ ਨੂੰ ਨੁਕਸਾਨ ਹੁੰਦਾ ਹੈ ਅਤੇ ਪੈਦਾਵਾਰ ਵਿਚ ਬੜੋਤਰੀ ਨਹੀਂ ਹੁੰਦੀ। ਪਰ ਸਪੀਕਰ ਸਾਹਿਬ, ਇਨ੍ਹਾਂ ਦੇ notice ਵਿਚ ਇਕ ਗਲ ਲਿਆਣੀ ਚਾਹੁੰਦਾ ਹਾਂ। ਉਹ ਇਹ ਹੈ ਕਿ ਇਸ Act ਵਿਚ 1948 ਵਿਚ ਇਨ੍ਹਾਂ ਨੇ ਇਹ ਕਿਹਾ ਸੀ ਕਿ ਜੋ ਜ਼ਮੀਨ ਦੋ ਫਸਲਾਂ ਖਾਲੀ ਰਹੇਗੀ ਅਤੇ ਜਿਸ ਵਿਚ ਕੋਈ ਫਸਲ ਵਾੜੀ ਨਹੀਂ ਕੀਤੀ ਜਾਵੇਗੀ ਉਹ ਲੈ ਲਈ ਜਾਵੇਗੀ। ਲੇਕਿਨ ਵਡੇ ੨ ਜਾਗੀਰਦਾਰਾਂ ਅਤੇ ਸਰਮਾਏਦਾਰਾਂ ਨੇ ਸ਼ੋਰ ਪਾਇਆ ਅਤੇ ਇਨ੍ਹਾਂ ਨੇ ਉਸ ਵਿਚ ਫੇਰ ਤਰਮੀਮ ਕੀਤੀ। ਇਹ ਉਨ੍ਹਾਂ ਜਾਗੀਰਦਾਰਾਂ ਦੀ ਕੋਸ਼ਿਸ਼ ਦਾ ਹੀ ਨਤੀਜਾ ਹੈ ਕਿ ਇਸ ਦੀ ਮਿਆਦ ਛੇ ਫਸਲਾਂ ਅਤੇ ਤਿੰਨ ਸਾਲ ਕਰ ਦਿੱਤੀ ਗਈ ਹੈ। ਹੁਣ ਫੇਰ ਤੁਸੀਂ ਉਹੋ ਚੀਜ਼ ਲੈ ਆਏ ਹੋ ਕਿ ਛੇ ਫਸਲਾਂ ਤਕ ਜਿਹੜੀ ਜ਼ਮੀਨ ਖਾਲੀ ਰਹੇਗੀ ਉਹੋ ਲਈ ਜਾਵੇਗੀ। ਤੁਸੀਂ ਮੈਨੂੰ ਦਸੋ ਕਿ ਤੁਸੀਂ ਕਿਹੜੀ ਇਸ ਵਿਚ ਨਵੀਂ ਗਲ ਕੀਤੀ ਹੈ ਜਿਸ ਨਾਲ ਕੋਈ ਬੁਨਿਆਦੀ ਫਰਕ ਪੈਂਦਾ ਹੋਵੇ ? ਜੇਕਰ ਤੁਸੀਂ ਅਪਣੇ ਇਸ ਤਰਮੀਮੀ ਬਿਲ ਵਿਚ ਇਹ ਚੀਜ਼ ਲਿਆਂਦੇ ਕਿ ਜਿਹੜੀ ਜ਼ਮੀਨ ਦੋ ਫਸਲਾਂ ਅਤੇ ਇਕ ਸਾਲ ਖਾਲੀ ਪਈ ਰਹਿੰਦੀ ਹੈ ਬਗੈਰ ਬੀਜਣ ਤੋਂ ਰਹਿੰਦੀ ਹੈ ਉਸ ਨੂੰ ਲੈ ਲਵਾਂਗੇ ਤਾਂ ਅਸੀਂ ਸਮਝਦੇ ਕਿ ਕੋਈ ਫ਼ਾਇਦੇ ਦੀ ਗਲ ਕੀਤੀ ਅਤੇ ਕੁਝ improvement ਕਰਕੇ ਲਿਆਏ ਹਨ ਪਰ ਇਸ ਤਰਮੀਮ ਨਾਲ ਤਾਂ ਬੁਨਿਆਦੀ Act ਵਿਚ ਕੋਈ ਫਰਕ ਹੀ ਨਹੀਂ ਪੈਂਦਾ ਸਵਾਏ ਇਸ ਦੇ ਕਿ ਲੋਕਾਂ ਦੀ ਅਖਾਂ ਵਿਚ ਧੂੜ ਪਾਉਣ ਲਈ ਦੋ ਚਾਰ ਲਫਜ਼ ਹੋਰ ਵਿਚ ਪਾ ਲਏ ਹਨ ਜਿਨ੍ਹਾਂ ਨਾਲ ਕੋਈ ਬੁਨਿਆਦੀ ਫ਼ਰਕ ਨਹੀਂ ਪੈਂਦਾ। ਜਿਹੜੀ ਤੁਸੀਂ wishful thinking ਕੀਤੀ ਹੈ ਕਿ ਤੁਸੀਂ ਤਿੰਨ ਸਾਲ ਤੋਂ ਬਾਦ ਜ਼ਮੀਨ ਲੈ ਲਵੋਗੇ ਮੈਂ ਦਸ ਦੇਵਾਂ ਕਿ ਉਹ ਤੁਹਾਨੂੰ ਨਹੀਂ ਮਿਲਣੀ ਹੈ। ਜ਼ਮੀਦਾਰਾਂ ਨੇ ਪਟਵਾਰੀਆਂ ਨਾਲ ਮਿਲ ਮਿਲਾ ਕੇ ਉਸ ਉਤੇ ਕਬਜ਼ਾ ਰਖੀ ਰਖਣਾ ਹੈ ਅਤੇ ਤਿੰਨ ਸਾਲ ਦਾ ਅਰਸਾ ਜਿਹੜਾ ਤੁਸੀਂ ਰਖਿਆ ਹੈ ਉਹ ਬਹੁਤ ਜ਼ਿਆਦਾ ਹੈ। ਇਹ ਤਰਮੀਮ ਜਿਹੜੀ ਤੁਸੀਂ ਰਖੀ ਹੈ ਇਹ ਬਗੈਰ ਸੋਚੇ ਸਮਝੇ ਰਖੀ ਗਈ ਹੈ। ਮੈਂ ਤਾਂ ਇਥੇ ਤਕ ਕਹਾਂਗਾ ਕਿ ਮਨਿਸਟਰ ਸਾਹਿਬ ਜਿਨਾਂ ਨੇ ਇਹ ਤਰਮੀਮ ਲਿਆਂਦੀ ਹੈ ਉਨਾਂ 1948 ਵਾਲੇ Act ਨੂੰ ਨਾਂ ਤੇ ਚੰਗੀ ਤਰਾਂ ਪੜ੍ਹਿਆ ਹੀ ਹੈ ਅਤੇ ਨਾਂ ਉਸਨੂੰ ਸਮਝਣ ਦੀ ਤਕਲੀਫ ਕੀਤੀ ਹੈ। ਇਹ ਵਜਹ ਹੈ ਕਿ ਜਿਸ ਤਰਮੀਮ ਦੀ ਲੋੜ ਸੀ ਉਹ ਨਹੀਂ ਲਿਆਏ ਹਨ ਅਤੇ ਹੋਰ ਹੀ ਲੈ ਆਏ ਹਨ ਤੁਸੀਂ 1948 ਦੇ Act ਨੂੰ ਚੰਗੀ ਤਰਾਂ ਪੜ੍ਹੋ ਤਾਂ ਤੁਹਾਨੂੰ ਪਤਾ ਲਗੇਗਾ ਕਿ ਉਸ ਵਿਚ ਇਹ ਚੀਜ਼ ਕਾਇਮ ਹੈ ਕਿ ਜਿਹੜੀ ਜ਼ਮੀਨ ਦੋ ਫ਼ਸਲਾਂ ਤਕ ਨਹੀ ਬੀਜੀ ਜਾਏ ਗੀ ਉਹ ਲੈ ਲਈ ਜਾਣੀ ਹੈ ਜਿਸਨੂੰ ਕਿ ਬਾਦ ਵਿਚ ਬਦਲ ਕੇ ਛੇ ਫਸਲਾਂ ਕਰ ਦਿਤਾ ਹੈ। ਤੁਹਾਨੂੰ ਉਸੇ ਚੀਜ਼ ਨੂੰ ਕਰਨਾ ਚਾਹੀਦਾ ਸੀ ਪਰ ਅਸਲੀ ਚੀਜ਼ ਜਿਹੜੀ ਸੀ ਉਸਨੂੰ ਤੁਸੀਂ ਬਿਲਕੁਲ ਨਜ਼ਰ ਅੰਦਾਜ਼ ਕਰ ਦਿਤਾ ਹੈ। ਮੇਰਾ ਖਿਆਲ ਹੈ ਕਿ ਇਸ ਬਾਰੇ ਮੇਰੇ ਕਿਸੇ ਦੋਸਤ ਨੇ ਇਕ ਤਰਮੀਮ ਵੀ ਦਿਤੀ ਹੋਈ ਹੈ

ਜੇਕਰ ਤੁਸੀਂ ਉਸ ਨੂੰ ਮੰਨ ਲਵੋਗੇ ਤਾਂ ਇਹ ਚੀਜ਼ ਦਰੁਸਤ ਹੋ ਜਾਵੇਗੀ ਅਤੇ ਉਹ ਮਕਸਦ ਪੂਰਾ ਹੋ ਜਾਵੇਗਾ ਜਿਹੜਾ ਕਿ ਤੁਸੀਂ ਇਸ ਬਿਲ ਰਾਹੀਂ ਪੂਰਾ ਕਰਨਾ ਚਾਹੁੰਦੇ ਹੋ ਵਰਨਾ ਇਸ ਤਰਮੀਮ ਦਾ ਕੋਈ ਫਾਇਦਾ ਨਹੀਂ ਹੋਵੇਗਾ, ਗੱਲ ਉਥੇ ਦੀ ਉਥੇ ਹੀ ਰਹੇਗੀ।

ਦੂਜੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜ਼ਮੀਨਾਂ ਬਾਰੇ ਮੈਨੂੰ ਵੀ ਕੁਝ ਥੋੜਾ ਬਹੁਤ ਤਜਰਬਾ ਹੋਇਆ ਹੈ ਅਤੇ ਮੈਂ ਜਾਣਦਾ ਹਾਂ ਕਿ ਇਥੇ ਕੀ ਕੁਝ ਹੁੰਦਾ ਰਿਹਾ ਹੈ। ਮਨਿਸਟਰ ਸਾਹਿਬ ਨੇ ਇਸ ਤਰਮੀਮੀ ਬਿਲ ਨੂੰ ਪੇਸ਼ ਕਰਦੇ ਹੋਇਆਂ ਕੁਝ ਨਹੀਂ ਦੱਸਿਆ ਕਿ ਉਨ੍ਹਾਂ ਨੂੰ ਕੀ ਤਜਰਬਾ ਹੋਇਆ ਹੈ, ਕਿੰਨੀ ਜ਼ਮੀਨ ਪਿਛਲੇ Act ਦੇ ਤਹਿਤ ਇਨ੍ਹਾਂ ਨੇ ਲਈ ਹੈ, ਜੇਕਰ ਲਈ ਗਈ ਹੈ ਤਾਂ ਉਹ ਕਿਸ ਕਿਸਮ ਦੀ ਲਈ ਗਈ ਹੈ ਅਤੇ ਉਸ ਤੋਂ ਕੀ ਫ਼ਾਇਦਾ ਉਠਾਇਆ ਗਿਆ ਹੈ ? ਉਹ ਜ਼ਮੀਨ ਕਿਨ੍ਹਾਂ ਤੋਂ ਲਈ ਗਈ ਹੈ ਅਤੇ ਕਿਨ੍ਹਾਂ ਨੂੰ ਦਿੱਤੀ ਗਈ ਹੈ। ਇਹ ਸਾਰੇ ਦਾ ਸਾਰਾ ਰਿਕਾਰਡ ਮਨਿਸਟਰ ਸਾਹਿਬ ਨੂੰ ਇਸ ਬਿਲ ਦੇ ਪੇਸ਼ ਕਰਨ ਸਮੇਂ ਇਥੇ ਹਾਊਸ ਦੇ ਸਾਹਮਣੇ ਰੱਖਣਾ ਚਾਹੀਦਾ ਸੀ ਤਾਕਿ ਪਤਾ ਲਗਦਾ ਕਿ ਪਹਿਲਾਂ ਕੀ ਕੁਝ ਹੋਇਆ ਹੈ ਅਤੇ ਕਿੰਨੀ ਜ਼ਮੀਨ ਲਈ ਹੈ ਅਤੇ ਕਿਨ੍ਹਾਂ ਤੋਂ ਲੈ ਕੇ ਕਿਨ੍ਹਾਂ ਨੂੰ ਦਿੱਤੀ ਗਈ ਹੈ। ਹਰ ਮਨਿਸਟਰ ਦਾ ਇਹ ਫਰਜ਼ ਹੋਣਾ ਚਾਹੀਦਾ ਹੈ ਕਿ ਜਦੋਂ ਵੀ ਉਹ ਕਿਸੇ Act ਦੀ ਤਰਮੀਮ ਲੈ ਕੇ ਆਉਣ ਤਾਂ ਪਿੱਛਲੀ ਕਾਰਗੁਜ਼ਾਰੀ ਵੀ ਦਸਣ ਕਿ ਉਸ Act ਦੇ ਤਹਿਤ ਇਹ ਕੁਝ ਕੀਤਾ ਹੈ ਅਤੇ ਉਹ ਕਰਦੇ ਹੋਇਆਂ ਇਹ ਤਕਲੀਫ ਆਈ ਹੈ। ਮੈਨੂੰ ਇਹ ਕਹਿਣ ਲਈ ਮਜਬੂਰ ਹੋਣਾ ਪੈਂਦਾ ਹੈ ਕਿ ਇਨ੍ਹਾਂ, ਤਰਮੀਮ ਕਰਨ ਵਾਲ ਮਨਿਸਟਰ ਸਾਹਿਬ, ਨੂੰ ਪਤਾ ਹੀ ਨਹੀਂ ਕਿ ਇਸ ਤਰਮੀਮ ਦਾ ਕੀ ਅਸਰ ਹੁੰਦਾ ਹੈ। ਇਸ ਤੋਂ ਸਾਬਤ ਹੁੰਦਾ ਹੈ ਕਿ ਇਨ੍ਹਾਂ ਨੇ ਪਿਛਲੇ Act ਨੂੰ ਵੇਖਿਆ ਹੀ ਨਹੀਂ ਹੈ। ਮੈਨੂੰ ਇਹ ਦੱਸਣ ਕਿ ਇਨ੍ਹਾਂ ਇਸ Act ਦੇ ਤਹਿਤ ਕਿੰਨੀ ਜ਼ਮੀਨ ਲਈ ਹੈ ਅਤੇ ਕਿੰਨੀ ਲੋਕਾਂ ਨੂੰ ਦਿੱਤੀ ਹੈ ? (interruptions)

ਅੱਜ ਪੰਜਾਬ ਵਿਚ ਕੀ ਹੋ ਰਿਹਾ ਹੈ ? ਸਪੀਕਰ ਸਾਹਿਬ, ਅੱਜ ਇਹ ਹੋ ਰਿਹਾ ਹੈ ਕਿ ਊਨਾਂ ਅਤੇ ਕਾਂਗੜੇ ਵਿਚ ਅਤੇ ਜਿੱਥੇ ਵੱਡੇ ਵੱਡੇ ਜਾਗੀਰਦਾਰ ਅਤੇ ਜ਼ਮੀਂਦਾਰ ਹਨ ਉਥੇ ਪੰਚਾਇਤਾਂ ਅਤੇ ਜਾਗੀਰਦਾਰਾਂ ਵਿਚ ਝਗੜੇ ਹੋ ਰਹੇ ਹਨ। ਜਾਗੀਰਦਾਰ ਕਹਿੰਦੇ ਹਨ ਕਿ ਸ਼ਾਮਲਾਟ ਦੀ ਜ਼ਮੀਨ ਸਾਡੀ ਹੈ ਅਤੇ ਪੰਚਾਇਤ ਵਾਲੇ ਕਹਿੰਦੇ ਹਨ ਸਾਡੀ ਹੈ.......

**राए रघुबीर सिंह :** कोई झगड़ा नहीं है।

**ਸਰਦਾਰ ਚੰਨਣ ਸਿੰਘ ਧੂਤ :** ਰਾਜਾ ਸਾਹਿਬ, ਹੁਣ ਤੁਹਾਨੂੰ ਨਹੀਂ ਇਨ੍ਹਾਂ ਗੱਲਾਂ ਦਾ ਪਤਾ। ਤੁਹਾਡੀ ਅਦਾਲਤ ਹੁਣ ਟੁੱਟ ਗਈ ਹੋਈ ਹੈ ਅਤੇ ਹੁਣ ਤੁਹਾਡੇ ਕੋਲ ਅਜਿਹੇ ਕੇਸ ਨਹੀਂ ਆਉਂਦੇ। ਹੁਣ ਤੁਹਾਡੇ ਕੋਲ ਮੁਕੱਦਮਾ ਹੀ ਨਹੀਂ ਆਉਂਦਾ, ਤੁਹਾਨੂੰ ਕੀ ਪਤਾ ਹੈ। ਸਾਨੂੰ ਪਤਾ ਹੈ, ਅਸੀਂ ਰੋਜ਼ ਵੇਖਦੇ ਹਾਂ ਕਿ ਇਹ ਹੋ ਰਹੀ ਹੈ।

**राए रघुबीर सिंह :** मुझे पता है। ऐसी कोई चीज़ नहीं है।

**अध्यक्ष महोदय :** आप कहेंगे नहीं है और वह कहेंगे है। इस तरह यह बात खत्म ही नहीं होगी। (हंसी)

[Mr. Speaker]

(The hon. Member will say that it does not exist and the other hon. Member will say that it does. In this way there will be no end to it.) (laughter.)

**ਸਰਦਾਰ ਚੰਨਣ ਸਿੰਘ ਧੂਤ :** ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਵੇਖਿਆ ਹੈ ਅਤੇ ਸਾਨੂੰ ਪੰਜਾਬ ਵਿਚ ਪਤਾ ਹੈ ਵੱਡੇ ਵੱਡੇ ਜਾਗੀਰਦਾਰ ਜਿਨ੍ਹਾਂ ਕੋਲ ਜ਼ਮੀਨ ਹੈ ਅਤੇ ਜਿਹੜੇ ਸ਼ਹਿਰਾਂ ਵਿਚ, ਦਿੱਲੀ ਵਗੈਰਾ ਰਹਿੰਦੇ ਹਨ ਅਤੇ ਜਿਨ੍ਹਾਂ ਦੀਆਂ ਜ਼ਮੀਨਾਂ ਬੰਜਰ ਪਈਆਂ ਰਹਿੰਦੀਆਂ ਹਨ। ਕਿੰਨਾ ੨ ਚਿਰ ਵਾਹੀ ਨਹੀਂ ਹੁੰਦੀ। ਉਨ੍ਹਾਂ ਤੋਂ ਅੱਜ ਤੱਕ ਇਕ ਕਨਾਲ ਵੀ ਜ਼ਮੀਨ ਨਹੀਂ ਲਈ ਗਈ। ਜਿੱਥੇ ਵੀ ਜ਼ਮੀਨ ਲੈਣ ਵਿਚ ਰੁਕਾਵਟ ਪੈਂਦੀ ਹੈ ਅਤੇ ਜਿੱਥੇ ਵੱਡੇ ੨ ਜਾਗੀਰਦਾਰਾਂ ਦੀ ਜ਼ਮੀਨ involved ਹੁੰਦੀ ਹੈ ਉਥੇ ਹੱਥ ਨਹੀਂ ਪਾਉਂਦੇ ਅਤੇ ਉਹ ਨਹੀਂ ਲਈ ਗਈ। ਮੈਨੂੰ ਹੁਸ਼ਿਆਰਪੁਰ ਦਾ ਪੂਰਾ ਪਤਾ ਹੈ ਅਤੇ ਤਜਰਬਾ ਹੈ ਕਿ ਉਨ੍ਹਾਂ ਕੋਲੋਂ ਜ਼ਮੀਨਾਂ ਲਈਆਂ ਗਈਆਂ ਹਨ ਜਿਨ੍ਹਾਂ ਕੋਲ 10 ਏਕੜ ਤੋਂ ਵਧ ਜ਼ਮੀਨ ਨਹੀਂ ਸੀ। ਉਨ੍ਹਾਂ ਦੀਆਂ ਜ਼ਮੀਨਾਂ ਬੀਜਣ ਤੋਂ ਇਸ ਲਈ ਰਹਿ ਗਈਆਂ ਕਿ ਉਥੇ ਚੋ ਫਿਰ ਗਏ ਜ਼ਮੀਨ ਰੁੜ੍ਹ ਗਈ ਅਤੇ ਰੇਤ ਪੈ ਗਿਆ ਜਾਂ ਫੇਰ ਉਥੇ ਕੱਲਰ ਪੈ ਗਿਆ। ਇਸ ਲਈ ਉਹ ਬੀਜ ਨਾ ਸਕੇ। ਚੀਫ ਮਨਿਸਟਰ ਸਾਹਿਬ ਨੂੰ ਇਹੋ ਜਿਹੇ ਕੇਸ ਦੱਸੇ ਗਏ ਹਨ। ਜਿਸ ਕਿਸਮ ਦੇ Action ਪੁਰਾਣੇ Act ਦੇ ਤਹਿਤ ਲਏ ਗਏ ਹਨ ਉਹ......

**अध्यक्ष महोदय :** आप पुरानी बातें न करें। कोई नई suggestion दें। (The hon Member will please not repeat old things. He may give me new suggestions.)

**ਜ਼ਰਾਇਤ ਅਤੇ ਪੰਚਾਇਤ ਮੰਤਰੀ :** Suggestion ਤਾਂ ਇਨ੍ਹਾਂ ਕੋਲ ਹੈ ਹੀ ਨਹੀਂ, ਦੇਣ ਕਿੱਥੋਂ। ਚੰਗੀ ਗੱਲ ਤਾਂ ਇਨ੍ਹਾਂ ਨੇ ਕੋਈ ਕਰਨੀ ਨਾ ਹੋਈ।

**ਸਰਦਾਰ ਚੰਨਣ ਸਿੰਘ ਧੂਤ :** ਤੁਸੀਂ ਬਿਲ ਨੂੰ ਪੜ੍ਹਿਆ ਹੀ ਨਹੀਂ, ਨਾ ਤੁਹਾਨੂੰ ਪਤਾ ਹੈ ਕਿ ਇਹ ਤਰਮੀਮ ਕੀ ਹੈ; ਤੁਹਾਨੂੰ ਸਾਡੀ ਗੱਲ ਕਿਵੇਂ ਚੰਗੀ ਲਗੇਗੀ ? ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਇਸ Act ਦਾ ਵਾਰ ਉਨ੍ਹਾਂ ਤੇ ਹੀ ਹੋਇਆ ਹੈ ਜਿਹੜੇ ਛੋਟੇ ਮਾਲਕ ਸਨ। ਮੈਨੂੰ ਪਤਾ ਹੈ ਸਾਡੇ ਦੁਆਬੇ ਵਿਚ ਇਸ ਤਰ੍ਹਾਂ ਹੋਇਆ ਹੈ। ਕਈਆਂ ਲੋਕਾਂ ਦੀ ਜ਼ਮੀਨ ਚੋਆਂ ਨਾਲ ਰੁੜ੍ਹ ਗਈ ਅਤੇ ਰੇਤ ਪੈ ਗਈ ਅਤੇ ਉਹ ਫਸਲ ਨਹੀਂ ਬੀਜ ਸਕੇ। ਪਟਵਾਰੀ ਨੇ ਰਿਕਾਰਡ ਕਰ ਦਿੱਤਾ ਕਿ ਖਾਲੀ ਰਹੀ ਹੈ। ਜਿਸ ਤੋਂ ਪਟਵਾਰੀ ਨੇ ਪੰਜ ਰੁਪਏ ਲੈ ਲਏ ਉਸ ਦਾ ਰਿਕਾਰਡ ਕਰ ਦਿੱਤਾ ਕਿ ਬੀਜੀ ਗਈ। ਜਿਨ੍ਹਾਂ ਛੋਟੇ ਮਾਲਕਾਂ ਨੇ ਪਟਵਾਰੀ ਨੂੰ ਕੁਝ ਨਾ ਦਿੱਤਾ ਉਹ ਰਗੜੇ ਗਏ ਅਤੇ ਉਨ੍ਹਾਂ ਦੀਆਂ ਜ਼ਮੀਨਾਂ ਲੈ ਲਈਆਂ ਗਈਆਂ। ਇਸ ਲਈ ਇਸ ਦਾ ਅਸਰ ਸਿਰਫ ਛੋਟੇ ਮਾਲਕਾਂ ਤੇ ਹੀ ਪੈਣਾ ਹੈ ਅਤੇ ਇਸ ਦਾ ਹੋਰ ਕੋਈ ਫ਼ਾਇਦਾ ਨਹੀਂ ਹੋਇਆ ਹੈ। ਚਾਹੀਦਾ ਤਾਂ ਇਹ ਸੀ ਇਸ ਚੀਜ਼ ਦੇ ਰੋਕਣ ਲਈ ਕੁਝ ਇੰਤਜ਼ਾਮ ਕਰਦੇ ਪਰ ਉਹ ਨਹੀਂ ਕੀਤਾ।

ਤੀਜੀ ਗੱਲ ਮੈਂ ਰਿਕਾਰਡ ਦੇ ਬਾਰੇ ਕਹਿਣਾ ਚਾਹੁੰਦਾ ਹਾਂ ਕਿਉਂਕਿ ਜਿੱਥੇ ਇਨ੍ਹਾਂ ਨੇ revenue record ਦਾ ਜ਼ਿਕਰ ਕੀਤਾ ਹੈ। ਅੱਜ ਤੱਕ ਇਸ ਹਾਊਸ ਵਿਚ ਸਾਨੂੰ ਪੰਜ ਸਾਲ ਹੋ ਗਏ ਅਤੇ ਇਨ੍ਹਾਂ ਪੰਜ ਸਾਲਾਂ ਵਿਚ ਜਿੱਥੇ ਇਕ ਦਫਾ ਨਹੀਂ, ਕਈ ਦਫ਼ਾ ਆਵਾਜ਼ ਉਠਾਈ ਗਈ ਹੈ ਅਤੇ ਬਹਿਸ ਹੁੰਦੀ ਰਹੀ

ਹੈ ਕਿ ਜ਼ਿਮੀਂਦਾਰ ਗਿਰਦਾਵਰੀ ਤੁੜਾ ਕੇ ਅਪਣੇ ਨਾਮ ਕਰਾ ਲੈਂਦੇ ਹਨ ਅਤੇ ਮੁਜ਼ਾਰਿਆਂ ਦੇ ਨਾਮ ਜ਼ਮੀਨ ਨਹੀਂ ਹੋਣ ਦਿੰਦੇ। ਇਸ ਗੱਲ ਦੇ ਬਾਕਾਇਦਾ ਸਬੂਤ ਪੇਸ਼ ਕੀਤੇ ਗਏ ਹਨ, ਅਦਾਲਤਾਂ ਦੇ ਵਿਚ ਵੀ ਅਤੇ ਇਨ੍ਹਾਂ ਮਨਿਸਟਰਾਂ ਕੋਲ ਵੀ ਪਰ ਇਸ ਚੀਜ਼ ਦਾ ਅੱਜ ਤੱਕ ਕੋਈ ਹਲ ਨਹੀਂ ਹੋਇਆ ਹੈ। ਅੱਜ ਹੁਣ ਕਹਿੰਦੇ ਹਨ ਕਿ ਕਲੈਕਟਰ ਉਨ੍ਹਾਂ ਨੂੰ ਫੜ ਲਵੇਗਾ। ਸਾਨੂੰ ਵੀ ਦੱਸੋ ਕਿ ਕਲੈਕਟਰ ਉਨ੍ਹਾਂ ਨੂੰ ਕਿਵੇਂ ਫੜ ਲਵੇਗਾ ? ਜੇਕਰ ਕੋਈ ਨਵਾਂ ਤਰੀਕਾ ਤੁਸੀਂ ਕੱਢਿਆ ਹੈ ਤਾਂ ਉਹ ਸਾਨੂੰ ਵੀ ਦੱਸੋ ਤਾਕਿ ਸਾਨੂੰ ਵੀ ਪਤਾ ਲੱਗੇ ਕਿ ਕਿਵੇਂ ਤੁਸੀਂ ਕਲੈਕਟਰ ਦੇ ਰਾਹੀਂ ਉਨ੍ਹਾਂ ਨੂੰ ਫੜ ਲਵੋਗੇ। ਮੈਂ ਹੁਣ ਵੀ ਕਹਿੰਦਾ ਹਾਂ ਕਿ ਤੁਹਾਨੂੰ ਜ਼ਮੀਨ ਹਾਸਲ ਨਹੀਂ ਹੋਵੇਗੀ। ਇਸ ਤਰੀਕੇ ਨਾਲ ਛੋਟੇ ਮਾਲਕਾਂ ਦੀ ਜ਼ਮੀਨ, ਜਿਹੜੇ ਕਿ ਪਟਵਾਰੀਆਂ, ਗਿਰਦਾਵਰਾਂ ਨੂੰ ਖੁਸ਼ ਨਹੀਂ ਕਰ ਸਕਦੇ, ਉਨ੍ਹਾਂ ਨੂੰ ਰਿਸ਼ਵਤ ਨਹੀਂ ਦੇ ਸਕਦੇ, ਲੈ ਲਈ ਜਾਵੇਗੀ। ਜੇਕਰ ਤੁਸੀਂ ਜ਼ਮੀਨ ਵਾਕਈ ਲੈਣੀ ਚਾਹੁੰਦੇ ਹੋ ਤਾਂ ਜ਼ਮੀਨ ਅਜੇ ਵੀ ਹੈ ਜਿਹੜੀ ਕਿ ਚਲ ਨਹੀਂ ਰਹੀ ਹੈ ਅਤੇ ਉਹ transfer ਹੋ ਚੁੱਕੀ ਹੈ। ਜਿਹੜੇ land-lord ਤੁਹਾਡੀ 30 standard ਏਕੜ ਦੀ ਹੱਦ ਨੂੰ ਨਹੀਂ ਟੁੱਟਣ ਦਿੰਦੇ ਅਤੇ ਮਿਲ ਮਿਲਾ ਕੇ ਤਕਸੀਮ ਕਰ ਲੈਂਦੇ ਹਨ, ਕੀ ਤੁਸੀਂ ਉਨ੍ਹਾਂ ਕੋਲੋਂ ਉਮੀਦ ਕਰ ਸਕਦੇ ਹੋ ਕਿ ਤੁਸੀਂ ਜਾਂ ਤੁਹਾਡਾ ਕਲੈਕਟਰ ਉਨ੍ਹਾਂ ਕੋਲੋਂ ਜ਼ਮੀਨ ਲੈ ਲਵੇਗਾ ਅਤੇ ਤੁਸੀਂ ਉਸ ਤੇ ਕਬਜ਼ਾ ਕਰ ਲਵੋਗੇ ਜਾਂ ਫੇਰ ਉਹ ਤੁਹਾਨੂੰ ਆਪਣੇ ਆਪ ਹੀ ਦੇ ਦੇਣਗੇ ? ਤੁਹਾਨੂੰ ਜ਼ਮੀਨ ਇਕ ਮਰਲਾ ਵੀ ਨਹੀਂ ਮਿਲਣੀ। ਤੁਹਾਡੇ ਪਟਵਾਰੀ, ਗਿਰਦਾਵਰ, ਤਹਿਸੀਲਦਾਰ, ਨਾਇਬ ਤਹਿਸੀਲਦਾਰ, ਉਨ੍ਹਾਂ ਦੇ ਘਰਾਂ ਵਿਚ ਰਹਿੰਦੇ ਹਨ, ਰੋਟੀਆਂ ਉਨ੍ਹਾਂ ਦੀਆਂ ਖਾਂਦੇ ਹਨ, ਉਨ੍ਹਾਂ ਦੇ ਘਰਾਂ ਤੋਂ ਉਨ੍ਹਾਂ ਨੂੰ ਤੂੜੀ ਦੇ ਗੱਡੇ ਪੁਜਦੇ ਹਨ। ਕੀ ਉਹ ਉਨ੍ਹਾਂ ਦਾ ਰਿਕਾਰਡ ਖਰਾਬ ਕਰ ਦੇਣਗੇ ? ਕੀ ਉਹ ਉਨ੍ਹਾਂ ਦੇ ਹੱਕ ਦੀ entry ਨਹੀਂ ਕਰਨਗੇ ? ਉਹ ਕਰਨਗੇ ਅਤੇ ਅੱਗੇ ਵੀ ਕਰਦੇ ਹਨ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿੱਥੋਂ ਤਕ ਤੁਹਾਡੇ revenue record ਦਾ ਤਅੱਲੁਕ ਹੈ ਉਹ ਅਮਲ ਵਿਚ ਨਹੀਂ ਆਵੇਗਾ। ਜਾਂ ਫੇਰ ਮਨਿਸਟਰ ਸਾਹਿਬ ਦੱਸਣ ਕਿ ਉਨ੍ਹਾਂ ਨੇ ਹੋਰ ਕਿਹੜਾ ਨਵਾਂ ਰਸਤਾ ਕੱਢਿਆ ਹੈ ਜ਼ਮੀਨ ਹਾਸਲ ਕਰਨ ਦਾ ? ਜੇਕਰ ਇਸ ਚੀਜ਼ ਦਾ ਵੀ ਕੋਈ ਹਲ ਕਢਦੇ ਤਾਂ ਅਸੀਂ ਇਸ ਬਿਲ ਨੂੰ welcome ਕਰਦੇ। ਪਿਛਲੇ Act ਅਤੇ ਇਸ ਤਰਮੀਮੀ ਬਿਲ ਵਿਚ ਕੋਈ ਬੁਨਿਆਦੀ ਫ਼ਰਕ ਨਹੀਂ, ਸਿਵਾਏ ਇਸ ਦੇ ਕਿ ਕਲੈਕਟਰ ਦਾ ਸਵਾਲ ਇਸ ਬਿਲ ਵਿਚ ਖੜ੍ਹਾ ਕਰ ਦਿੱਤਾ ਹੈ ਕਿ ਹੁਣ ਉਹ ਖੁਦ ਵੇਖਿਆ ਕਰੇਗਾ ਕਿ ਜ਼ਮੀਨ ਖਾਲੀ ਪਈ ਹੋਈ ਹੈ ਜਾਂ ਵਾਹੀ ਜਾ ਰਹੀ ਹੈ। ਇਸ ਬਿਲ ਵਿਚ ਕੋਈ ਨਵੀਂ ਚੀਜ਼ ਨਹੀਂ। ਛੇ ਫਸਲਾਂ ਦੀ ਹੱਦ ਉਸੇ ਤਰ੍ਹਾਂ ਕਾਇਮ ਹੈ, ਜਿਹੜੀ ਕਿ ਬਹੁਤ ਜ਼ਿਆਦਾ ਹੈ ਅਤੇ ਨਹੀਂ ਹੋਣੀ ਚਾਹੀਦੀ।

**ਸਰਦਾਰ ਖੇਮ ਸਿੰਘ (ਅੰਮ੍ਰਿਤਸਰ) :** ਸਪੀਕਰ ਸਾਹਿਬ, ਇਹ East Punjab Utilization of Lands (Amendment) Bill, 1956, ਜਿਹੜਾ ਇਸ ਵੇਲੇ ਸਾਡੇ ਸਾਹਮਣੇ ਪੇਸ਼ ਹੈ, ਸਾਰੇ ਦੇਸ਼ ਵਾਸਤੇ ਤੇ ਕੌਮ ਵਾਸਤੇ ਬੇਹਤਰ ਸਾਬਤ ਹੋਵੇਗਾ। ਇਸ ਤੋਂ ਪਹਿਲਾਂ ਜਿਹੜਾ ਐਕਟ ਪਾਸ ਹੋਇਆ ਸੀ ਉਸ ਵਿਚ ਕੁਝ ਖਾਮੀਆਂ ਰਹਿ ਗਈਆਂ ਸਨ ਤੇ ਉਨ੍ਹਾਂ ਖਾਮੀਆਂ ਨੂੰ ਦੂਰ ਕਰਨ ਲਈ ਮਨਿਸਟਰ ਇੰਚਾਰਜ ਨੇ ਇਹ ਬਿਲ ਪੇਸ਼ ਕੀਤਾ ਹੈ। ਮੈਂ ਸਮਝਦਾ ਹਾਂ ਕਿ amending ਬਿਲ ਬੜਾ ਚੰਗਾ ਹੈ ਅਤੇ ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਵਧਾਈ ਦੇਂਦਾ ਹਾਂ। ਅਸੀਂ ਵੇਖ ਰਹੇ ਹਾਂ ਕਿ ਇਸ ਵੇਲੇ ਦੇਸ਼ ਵਿਚ ਬੜੀ ਬੇਰੁਜ਼ਗਾਰੀ ਫੈਲੀ ਹੋਈ ਹੈ ਤੇ ਇਹ ਬਿਲ ਇਸ ਨੂੰ ਦੂਰ ਕਰਨ ਵਿਚ ਸਹਾਇਕ ਹੋਵੇਗਾ।

[ ਸਰਦਾਰ ਖੇਮ ਸਿੰਘ ]

ਮਾਨਯੋਗ ਮੈਂਬਰਾਂ ਨੂੰ ਯਾਦ ਹੋਵੇਗਾ ਕਿ ਅਸਾਂ ਇਸ ਹਾਊਸ ਵਿਚ ਤਿੰਨ ਸਾਲ ਹੋਏ ਇਕ ਮੁਜ਼ਾਰਾ ਐਕਟ ਪਾਸ ਕੀਤਾ ਸੀ । ਉਸ ਰਾਹੀਂ ਅਸੀਂ ਚਾਹੁੰਦੇ ਸਾਂ ਕਿ ਵੱਡੇ ਵੱਡੇ ਜ਼ਿਮੀਦਾਰ ਜਿਨ੍ਹਾਂ ਕੋਲ ਬਹੁਤ ਸਾਰੀ ਜ਼ਮੀਨ ਹੈ ਉਹ ਕੁਝ ਜ਼ਮੀਨ ਗਰੀਬ Harijan ਭਰਾਵਾਂ ਨੂੰ ਦੇਣ ਤਾਂ ਜੋ ਉਹ ਆਪਣੀ ਰੋਜ਼ੀ ਕਮਾ ਸਕਨ ਉਸ ਐਕਟ ਵਿਚ ਕੁਝ ਕਸਰ ਰਹਿ ਗਈ ਸੀ ਜਿਸ ਨਾਲ ਮੁਜ਼ਾਰਿਆਂ ਤੇ ਮਾਲਕਾਂ ਵਿਚ ਇਖਤਲਾਫ ਪੈਦਾ ਹੋ ਗਿਆ । ਮੁਜ਼ਾਰਿਆਂ ਨੇ ਸਮਝਿਆ ਕਿ ਮਾਲਕ ਉਨ੍ਹਾਂ ਨੂੰ ਬੇਦਖ਼ਲ ਕਰ ਦੇਣਗੇ ਤੇ ਮਾਲਕਾਂ ਨੇ ਸਮਝਿਆ ਕਿ ਮੁਜ਼ਾਰੇ ਇਸ ਕਾਨੂੰਨ ਰਾਹੀਂ ਮਾਲਕ ਬਣ ਜਾਣਗੇ । ਮਾਲਕਾਂ ਨੇ ਮੁਜ਼ਾਰਿਆਂ ਨੂੰ ਜ਼ਮੀਨਾਂ ਦੇਣੀਆਂ ਬੰਦ ਕਰ ਦਿੱਤੀਆਂ ਤੇ ਉਹ ਵਿਚਾਰੇ ਇਸ ਤਰ੍ਹਾਂ ਅੱਗੇ ਨਾਲੋਂ ਵੀ ਜ਼ਿਆਦਾ ਬੇਰੁਜ਼ਗਾਰ ਹੋ ਗਏ । ਉਸ ਤੋਂ ਬਾਅਦ ਪੰਜਾਬ ਸਰਕਾਰ ਨੇ Utilization of Lands Act ਪਾਸ ਕੀਤਾ ਤੇ powers Collectors ਦੇ ਹੱਥ ਵਿਚ ਦਿਤੀਆਂ ਗਈਆਂ । Collectors ਨੇ ਉਨ੍ਹਾਂ ਜ਼ਿਮੀਂਦਾਰਾਂ ਨੂੰ ਤੀਹਾਂ ਦਿਨਾਂ ਦੇ ਨੋਟਿਸ ਦਿੱਤੇ ਜਿਨ੍ਹਾਂ ਦੀਆਂ ਜ਼ਮੀਨਾਂ ਬੰਜਰ ਪਈਆਂ ਹੋਈਆਂ ਸਨ ਕਿ ਜੇ ਉਹ ਜ਼ਮੀਨਾਂ ਕਾਸ਼ਤ ਹੇਠ ਨਾ ਲਿਆਂਦੀਆਂ ਗਈਆਂ ਤਾਂ ਉਹ Collectors ਦੇ ਕਬਜ਼ੇ ਹੇਠ ਆ ਜਾਣਗੀਆਂ । ਜ਼ਿਮੀਂਦਾਰਾਂ ਨੇ ਤੀਹਾਂ ਦਿਨਾਂ ਦੇ ਨੋਟਿਸ ਦੇ ਆਧਾਰ ਪੁਰ ਪਟਵਾਰੀਆਂ ਨਾਲ ਮਿਲ ਮਿਲਾ ਕੇ ਗ਼ਲਤ ਗਿਰਦਾਵਰੀਆਂ ਕਰਾ ਦਿੱਤੀਆਂ ਤੇ ਕਾਗ਼ਜ਼ਾਂ ਵਿਚ ਇੰਦਰਾਜ ਕਟਵਾ ਦਿੱਤੇ ਕਿ ਜ਼ਮੀਨਾਂ ਬੰਜਰ ਨਹੀਂ ਬਲਕਿ ਜ਼ੇਰੇ ਕਾਸ਼ਤ ਹਨ । ਇਸ ਕਾਰਨ ਪੈਦਾਵਾਰ ਨ ਵਧ ਸਕੀ ਤੇ ਦੇਸ਼ ਨੂੰ ਨੁਕਸਾਨ ਹੋਇਆ । ਇਸ ਬਿਲ ਨੂੰ ਵੱਡੇ ਵੱਡੇ ਜ਼ਿਮੀਂਦਾਰ ਆਮ ਤੌਰ ਤੇ resent ਕਰਦੇ ਹਨ । ਇਹ ਜ਼ਿਮੀਂਦਾਰ ਸੀ. ਪੀ., ਯੂ. ਪੀ. ਜਾਂ ਦਿੱਲੀ ਵਿਚ ਬੈਠੇ ਹੋਏ ਹਨ । ਇਹ ਹਜ਼ਾਰਾਂ ਵਿੱਘੀਆਂ ਦੇ ਮਾਲਕ ਹਨ, ਉਨ੍ਹਾਂ ਨੂੰ ਐਨਾ ਪਤਾ ਨਹੀਂ ਕਿ ਉਨ੍ਹਾਂ ਦੀ ਜ਼ਮੀਨ ਕਿੱਥੇ ਹੈ । ਉਨ੍ਹਾਂ ਦੀ ਕੁਝ ਜ਼ਮੀਨ ਤੇ ਉਨ੍ਹਾਂ ਦੇ ਮੁਲਾਜ਼ਮ ਕਾਸ਼ਤ ਕਰਦੇ ਹਨ ਤੇ ਬਾਕੀ ਦੀ ਜ਼ਮੀਨ ਬੰਜਰ ਪਈ ਹੋਈ ਹੈ । ਜਦੋਂ ਇਨ੍ਹਾਂ landlords ਨੂੰ ਕਹਿੰਦੇ ਹਾਂ ਕਿ ਜਿਹੜੀ ਜ਼ਮੀਨ ਐਵੇਂ ਖਾਲੀ ਪਈ ਹੋਈ ਹੈ ਉਹ ਤੁਸੀਂ ਮੁਜ਼ਾਰਿਆਂ ਨੂੰ ਦੇ ਦਿਉ ਤਾਂ ਜੋ ਦੇਸ਼ ਦੀ ਪੈਦਾਵਾਰ ਵਿਚ ਵਾਧਾ ਹੋਵੇ ਤੇ ਉਹ ਇਸ ਗੱਲ ਨੂੰ ਮੰਨਦੇ ਨਹੀਂ ਤੇ ਕਹਿੰਦੇ ਹਨ ਕਿ ਹੋਰ ਕੋਈ ਸੇਵਾ ਦੱਸੋ । ਮੈਂ ਸਮਝਦਾ ਹਾਂ ਕਿ ਜੇ ਇਸ ਬਿਲ ਤੇ ਠੀਕ ਤਰ੍ਹਾਂ ਨਾਲ ਅਮਲ ਕੀਤਾ ਗਿਆ ਤੇ ਅਫਸਰਾਂ ਨੇ ਪੂਰਾ ਪੂਰਾ action ਲਿਆ ਤਾਂ ਇਸ ਦੇਸ਼ ਵਿਚੋਂ ਗਰੀਬੀ ਦੂਰ ਹੋ ਜਾਏਗੀ । ਮੈਂ ਆਪਣੇ ਮਾਨਯੋਗ ਮਿੱਤ੍ਰ ਸ਼੍ਰੀ ਵਧਾਵਾ ਰਾਮ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਉਨ੍ਹਾਂ ਨੇ ਖਿਆਲ ਜ਼ਾਹਿਰ ਕੀਤਾ ਹੈ ਕਿ ਇਹ ਬਿਲ ਛੋਟਿਆਂ ੨ ਜ਼ਿਮੀਂਦਾਰਾਂ ਨੂੰ affect ਕਰੇਗਾ ਇਹ ਠੀਕ ਨਹੀਂ । ਜਿਹੜੇ ਛੋਟੇ ਛੋਟੇ ਜ਼ਿਮੀਂਦਾਰ ਹਨ ਉਹ ਆਪ ਕਾਸ਼ਤ ਕਰਦੇ ਹਨ । ਉਨ੍ਹਾਂ ਕੋਲ ਜ਼ਮੀਨ ਥੋੜ੍ਹੀ ਹੁੰਦੀ ਹੈ ਇਸ ਲਈ ਉਹ ਆਪ ਹੀ ਕਾਸ਼ਤ ਕਰ ਲੈਂਦੇ ਹਨ । ਪਰ ਅਸੀਂ ਉਨ੍ਹਾਂ ਲੋਕਾਂ ਦੀ ਗੱਲ ਕਰਦੇ ਹਾਂ ਜਿਹੜੇ tractors ਰਾਹੀਂ ਜ਼ਮੀਨ ਵਾਹੁੰਦੇ ਹਨ ਤੇ ਜਿਨ੍ਹਾਂ ਦੀ ਕੁਝ ਜ਼ਮੀਨ un-cultivated ਪਈ ਰਹਿੰਦੀ ਹੈ । ਅਸੀਂ ਚਾਹੁੰਦੇ ਹਾਂ ਕਿ ਉਸ ਜ਼ਮੀਨ ਨੂੰ ਕਾਸ਼ਤ ਹੇਠ ਲਿਆਂਦਾ ਜਾਏ ਤਾਂ ਜੋ ਦੇਸ਼ ਦੀ ਪੈਦਾਵਾਰ ਵਧੇ । ਜੇ ਇਸ ਤਰ੍ਹਾਂ ਦੇ ਇਖਤਿਆਰਾਤ Collectors ਨੂੰ ਨਾ ਦਿੱਤੇ ਗਏ ਤਾਂ ਜ਼ਮੀਨ ਚੰਗੀ ਤਰ੍ਹਾਂ utilise ਨਹੀਂ ਹੋ ਸਕਣ ਲੱਗੀ । ਉਨ੍ਹਾਂ ਨੂੰ special powers ਦਿੱਤੀਆਂ ਗਈਆਂ ਹਨ ਕਿ ਉਹ ਮੌਕੇ ਤੇ ਜਾ ਕੇ ਚੰਗੀ ਤਰ੍ਹਾਂ ਦੇਖ ਭਾਲ ਕਰਨ ਕਿ ਜ਼ਮੀਨ ਕਾਸ਼ਤ ਹੋ ਰਹੀ ਹੈ ਜਾਂ ਨਹੀਂ । ਉਹ ਮੌਕੇ ਤੇ ਜਾ ਕੇ ਆਪਣਾ ਫੈਸਲਾ ਦੇ ਸਕਣਗੇ । ਮੈਂ ਮਨਿਸਟਰ ਸਾਹਿਬ ਨੂੰ ਅਪੀਲ ਕਰਾਂਗਾ ਕਿ ਜਦੋਂ ਵੀ ਕੋਈ ਜ਼ਮੀਨ ਆਬਾਦ ਕਰੋ ਉਸਨੂੰ ਜਲਦੀ ਤੋਂ ਜਲਦੀ utilise ਕਰਨ ਦਾ ਜਤਨ ਕਰਨਾ ਚਾਹੀਦਾ ਹੈ । ਮੈਂ ਇਕ ਵਾਰੀ ਰੇਲ ਵਿਚ ਸਫਰ ਕਰ ਰਿਹਾ ਸਾਂ ਤਾਂ ਮੇਰੇ ਨਾਲ ਹੋਰ ਵੀ ਸਾਥੀ ਸਨ । ਇਕ ਨੇ remarks ਪਾਸ ਕੀਤੇ ਕਿ ਹਰੀਜਨ ਵਜ਼ੀਰ ਨਾਬਾਲਗ਼ ਹਦੇ ਹਨ । ਪਰ ਇਹ ਗੱਲ ਬਿਲਕੁਲ ਹੀ ਗਲਤ ਸਾਬਤ ਹੋਈ ਹੈ

ਕਿਉਂਕਿ ਹਰੀਜਨ ਵਜ਼ੀਰ ਨੇ ਦੇਸ਼ ਦੀ ਉਨਤੀ ਲਈ ਕਿੰਨਾ ਚੰਗਾ ਕਾਨੂੰਨ ਪੇਸ਼ ਕੀਤਾ ਹੈ। ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ Harijan Minister ਬੜੇ ਉੱਚੇ ਦਿਮਾਗ਼ ਵਾਲੇ ਹਨ। [*Laughter*] ਮੈਂ ਹਾਊਸ ਦੇ ਮੈਂਬਰਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਆਮ ਤੌਰ ਤੇ ਹਰੀਜਨ ਵਾਹੀ ਪੇਸ਼ਾ ਹਨ। ਉਹ ਮਿਹਨਤ ਕਰ ਸਕਦੇ ਹਨ। ਇਸ ਤਰ੍ਹਾਂ ਦੀਆਂ ਜ਼ਮੀਨਾਂ ਹਰੀਜਨਾਂ ਨੂੰ ਦੇ ਦਿੱਤੀਆਂ ਜਾਣ ਤਾਂ ਦੇਸ਼ ਵਿਚ ਪੈਦਾਵਾਰ ਦਾ ਵਾਧਾ ਹੋ ਸਕੇਗਾ।

**Minister for Public Works** (Shri Mool Chand Jain): Sir, I beg to move—

That the Question be now put.

**Mr. Speaker:** Question is—

That the Question be now put.

*The motion was carried.*

**Mr. Speaker:** Question is—

That the East Punjab Utilization of Lands (Amendment) Bill be taken into consideration at once.

*The motion was carried.*

**Mr. Speaker:** Now the House will proceed to consider the Bill clause by clause.

CLAUSE 2

**ਸਰਦਾਰ ਪਰਤਾਪ ਸਿੰਘ ਰਾਏ (ਗੁਰੂਹਰਸਹਾਇ):** ਸਪੀਕਰ ਸਾਹਿਬ, ਇਹ ਜਿਹੜਾ ਤਰਮੀਮੀ ਬਿਲ ਮਨਿਸਟਰ ਸਾਹਿਬ ਨੇ ਹਾਊਸ ਵਿਚ ਪੇਸ਼ ਕੀਤਾ ਹੈ ਉਸ ਲਈ ਮੈਂ ਉਨ੍ਹਾਂ ਨੂੰ ਵਧਾਈ ਦੇਣ ਲਈ ਖੜ੍ਹਾ ਹੋਇਆ ਹਾਂ ਕਿਉਂਕਿ ਮੈਂ ਸਮਝਦਾ ਹਾਂ ਕਿ ਉਨ੍ਹਾਂ ਦਾ ਗ਼ਰੀਬਾਂ ਨੂੰ ਜ਼ਮੀਨਾਂ ਤੇ ਵਸਾਉਣ ਦਾ ਇਰਾਦਾ ਬੜਾ ਨੇਕ ਹੈ।

**Mr. Speaker:** Order, please. The hon. Member should first move his amendment.

**ਸਰਦਾਰ ਪਰਤਾਪ ਸਿੰਘ ਰਾਏ:** ਪਹਿਲੀ amendment ਜਿਸ ਦਾ ਨੋਟਿਸ ਮੈਂ ਪਹਿਲੀ ਸਤੰਬਰ ਨੂੰ ਦਿੱਤਾ ਸੀ ਉਹ ਮੈਂ move ਨਹੀਂ ਕਰਨਾ ਚਾਹੁੰਦਾ।

**अध्यक्ष महोदय:** Agenda पर उस का नम्बर क्या है? [What is its number on the agenda?]

**ਸਰਦਾਰ ਪਰਤਾਪ ਸਿੰਘ ਰਾਏ:** ਨੰਬਰ 1 ਮੈਂ move ਨਹੀਂ ਕਰਨੀ ਚਾਹੁੰਦਾ। ਨੰਬਰ 2 ਤੇ 3 move ਕਰਾਂਗਾ।

[ਸਰਦਾਰ ਪਰਤਾਪ ਸਿੰਘ ਰਾਏ]

**I beg to move :—**

In the proposed sub section (1), line 5, for " fifteen ", substitute " thirty ".

*For* the existing proviso to the proposed sub section (1), substitute—

'Provided that the Collector may take possession of the land without issue of notice, if in his opinion, the owner there of has been wrongly shown in the revenue records to have cultivated the land which in fact has remained un-cultivated for six or more harvests prior to such wrong entry."

ਸਪੀਕਰ ਸਾਹਿਬ, ਇਹ ਜੋ ਮੇਰੀ amendment ਹੈ ਇਸ ਦਾ ਇਹ ਮਤਲਬ ਹੈ ਕਿ ਮਨਿਸਟਰ ਸਾਹਿਬ ਨੇ ਜਿਹੜਾ proviso ਪਹਿਲਾਂ add ਕੀਤਾ ਹੋਇਆ ਹੈ ਉਨ੍ਹਾਂ ਦੇ ਕਹਿਣ ਦੇ ਅਨੁਸਾਰ ਹਰ ਇਕ ਚੀਜ਼ ਉਸ ਨਾਲ cover ਨਹੀਂ ਹੋ ਸਕਦੀ ਕਿਉਂਕਿ ਇਹ ਐਕਟ ਉਸ ਦਿਨ ਤੋਂ ਲਾਗੂ ਹੋਵੇਗਾ ਜਦੋਂ ਇਹ ਪਾਸ ਹੋਵੇਗਾ। ਮੈਂ ਸਮਝਦਾ ਹਾਂ ਕਿ ਇਹ provision ਉਸ ਦਿਨ ਤੋਂ ਲਾਗੂ ਹੋਣਾ ਚਾਹੀਦਾ ਹੈ ਜਿਸ ਦਿਨ ਤੋਂ wrong entry ਕੀਤੀ ਗਈ ਹੋਵੇ ਕਿਉਂਕਿ ਆਮ ਤੌਰ ਤੇ ਵੇਖਿਆ ਗਿਆ ਹੈ ਕਿ ਜਦੋਂ ਲੋਕਾਂ ਨੂੰ ਪਤਾ ਲੱਗ ਜਾਂਦਾ ਹੈ ਕਿ ਇਸ ਕਿਸਮ ਦਾ ਐਕਟ ਪਾਸ ਹੋ ਰਿਹਾ ਹੈ ਤਾਂ ਉਸ ਐਕਟ ਦੇ ਲਾਗੂ ਹੋਣ ਤੋਂ ਪਹਿਲਾਂ ਹੀ ਉਹ ਉਸ ਦੇ provisions ਤੋਂ ਬਚਣ ਲਈ ਕੋਈ ਨਾ ਕੋਈ ਬਹਾਨਾ ਭਾਲ ਲੈਂਦੇ ਹਨ।

ਦੂਜੀ ਗੱਲ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਕੋਈ ਆਦਮੀ ਗਵਰਨਮੈਂਟ ਕੋਲੋਂ ਜ਼ਮੀਨ ਮੰਗਦਾ ਹੈ ਤਾਂ ਗਵਰਨਮੈਂਟ ਉਸਨੂੰ ਦੋ ਐਕਟਾਂ ਦੀ ਮਾਰਫਤ ਜ਼ਮੀਨ ਦੇ ਸਕਦੀ ਹੈ ਅਰਥਾਤ Security of Lands Tenure Act ਤੇ Utilization of Lands Act। Utilization of Lands ਸੰਬੰਧੀ ਜਿਹੜਾ Principal Act ਹੈ ਉਸ ਵਿਚ ਇਕ provision ਹੈ ਕਿ Collector land-owner ਨੂੰ ਨੋਟਿਸ ਦੇ ਕੇ ਜ਼ਮੀਨ ਆਪਣੇ ਕਬਜ਼ੇ ਵਿਚ ਲੈ ਸਕਦਾ ਹੈ। ਸਪੀਕਰ ਸਾਹਿਬ, ਜੇ ਇਸ ਤਰਮੀਮ ਨੂੰ ਮਨਿਸਟਰ ਸਾਹਿਬ ਮੰਨ ਲੈਣ ਤਾਂ ਮੈਂ ਸਮਝਦਾ ਹਾਂ ਕਿ ਦਰੁਸਤ ਹੋਵੇਗਾ।

**Mr. Speaker :** Motion moved—

In the proposed sub section (1), line 5, for "fifteen" substitute "thirty".

For the existing proviso to the proposed sub-section (1). substitute—

"Provided that the Collector may take possession of the land without issue of notice, if in his opinion, the owner thereof has been wrongly shown in the revenue records to have cultivated the land which in fact has remained uncultivated for six or more harvests prior to such wrong entry."

**ਜ਼ਰਾਇਤ ਅਤੇ ਪੰਚਾਇਤ ਮੰਤਰੀ :** ਮੈਂ ਦੋਵੇਂ ਤਰਮੀਮਾਂ ਮੰਨਜ਼ੂਰ ਕਰਦਾ ਹਾਂ ।

**Sardar Achhar Singh Chhina (Ajnala):** Sir, I beg to move—

At the end of the proposed sub-section (1), add—
"Provided further that the land owner whose land is to be taken owns more than 20 standard acres."

ਪ੍ਰਧਾਨ ਜੀ, ਇਸ ਬਿਲ ਤੇ ਬਹੁਤ ਕੁਝ ਕਿਹਾ ਜਾ ਚੁੱਕਾ ਹੈ । ਇਸ ਦੀ ਤਾਰੀਫ ਵੀ ਕੀਤੀ ਗਈ ਹੈ । ਇਸ ਵਿਚ ਜਿਹੜੀ ਕੰਮੀ ਹੈ ਉਸ ਨੂੰ ਦੂਰ ਕਰਨ ਲਈ ਮੈਂ ਇਹ ਤਰਮੀਮ ਲਿਆਇਆ ਹਾਂ ।

**Mr. Speaker:** It is really unusual to see this amendment coming from the hon-Member.

**ਸਰਦਾਰ ਅੱਛਰ ਸਿੰਘ ਛੀਨਾ :** ਸਾਨੂੰ ਇਹ ਮਾਲੂਮ ਹੁੰਦਾ ਹੈ ਕਿ ਕਾਨੂੰਨ ਦੀ ਇਸ ਧਾਰਾ ਦਾ ਮਕਸਦ ਇਹ ਹੈ ਕਿ ਕਿਸੇ ਨੂੰ ਵੀ ਇਸ ਐਕਟ ਦੇ ਅਸਰ ਤੋਂ ਨਾ ਛੱਡਿਆ ਜਾਵੇ । ਪਰ ਇਸ ਤੇ ਅਮਲ ਜਿਸ ਤਰ੍ਹਾਂ ਹੁੰਦਾ ਰਿਹਾ ਹੈ ਉਸ ਨੂੰ ਦੇਖ ਕੇ ਪੰਜਾਬੀ ਦੀ ਕਹਾਵਤ ਯਾਦ ਆਉਂਦੀ ਹੈ ਜੇ ਮੱਝ ਦੁਧ ਨਾਂ ਦੇਵੇ ਤਾਂ ਕੱਟੇ ਦੀਆਂ ਲੱਤਾਂ ਭੰਨੀਆਂ ਜਾਂਦੀਆਂ ਹਨ, ਸਾਨੂੰ ਡਰ ਹੈ ਕਿ ਕਿਤੇ ਸਰਕਾਰ ਇਹ ਬਿਲ ਪਾਸ ਕਰਕੇ ਕੱਟੇ ਦੀਆਂ ਲੱਤਾਂ ਹੀ ਨਾਂ ਭੰਨਦੀ ਰਹੇ ਅਤੇ ਵੱਡੇ ਜਾਗੀਰਦਾਰ ਬਚੇ ਹੀ ਰਹਿਣ । ਇਸ ਲਈ ਇਹ ਬਿਲ 20 ਸਟੈਂਡਰਡ ਏਕੜ ਤੋਂ ਘੱਟ ਮਾਲਕੀ ਵਾਲੇ ਲੋਕਾਂ ਉਤੇ ਨਾ ਲਾਗੂ ਕੀਤਾ ਜਾਵੇ ।ਜੇ ਕਰ ਇਹ ਤਰਮੀਮ ਨਾ ਮੰਨੀ ਜਾਵੇ ਤਾਂ ਇਹ ਕਾਨੂੰਨ ਸਖਤੀ ਨਾਲ ਵਰਤਿਆ ਜਾਵੇਗਾ । ਇਸ ਲਈ ਅਸੀਂ ਚਾਹੁੰਦੇ ਹਾਂ ਕਿ ਇਹ ਐਕਟ ਵੱਡੇ ਜਾਗੀਰਦਾਰਾਂ ਤੇ ਲਾਗੂ ਕੀਤਾ ਜਾਵੇ ਅਤੇ ਛੋਟੇ ਕਿਸਾਨਾਂ ਤੇ ਨਾ ਕੀਤਾ ਜਾਵੇ ।

**Mr. Speaker:** Motion moved—

At the end of the proposed sub-section (1), add—

"Provided further that the land owner whose land is to be taken owns more than 20 standard acres."

**ਜ਼ਰਾਇਤ ਅਤੇ ਪੰਚਾਇਤ ਮੰਤਰੀ (ਸਰਦਾਰ ਗੁਰਬੰਤਾ ਸਿੰਘ) :** ਪ੍ਰਧਾਨ ਜੀ, ਮੇਰੇ ਦੋਸਤਾਂ ਨੂੰ ਵਹਿਮ ਹੈ ਕਿ ਛੋਟੇ ਜ਼ਿਮੀਂਦਾਰਾਂ ਦੀਆਂ ਜ਼ਮੀਨਾਂ ਖੋਹੀਆਂ ਜਾਣੀਆਂ ਹਨ ਅਤੇ ਵੱਡਿਆਂ ਦੀਆਂ ਬਚ ਜਾਣੀਆਂ ਹਨ । ਛੀਨਾਂ ਸਾਹਿਬ ਨੇ ਕਿਹਾ ਹੈ ਕਿ ਕੱਟੇ ਦੀਆਂ ਲੱਤਾਂ ਤੋੜੀਆਂ ਜਾਣੀਆਂ ਹਨ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਵਿਚ ਜ਼ਿਮੀਂਦਾਰ ਮਰਲਾ ਮਰਲਾ ਜ਼ਮੀਨ ਚੰਗੀ ਤਰ੍ਹਾਂ ਵਾਹੁੰਦੇ ਹਨ । ਜ਼ਮੀਨ ਨਾਲ ਉਨ੍ਹਾਂ ਦਾ ਇੰਨਾ ਪਿਆਰ ਹੈ ਕਿ ਥੋੜੀ ਜਹੀ ਜ਼ਮੀਨ ਤੇ ਕਤਲ ਹੋ ਜਾਂਦੇ ਹਨ । ਇਸ ਲਈ ਇਹ ਹੋ ਨਹੀਂ ਸਕਦਾ ਕਿ ਉਹ ਜ਼ਮੀਨ ਨੂੰ ਨਾਂ ਵਾਹੁਣ । ਮੈਂ ਛੀਨਾਂ ਸਾਹਿਬ ਦੀ ਇਸ ਗੱਲ ਤੇ ਹੈਰਾਨ ਹਾਂ ਕਿ ਜੇ 20 ਏਕੜ ਤੋਂ ਘੱਟ ਵਾਲੇ ਜ਼ਿਮੀਂਦਾਰ ਦੀ ਜ਼ਮੀਨ ਪਈ ਰਹੇ ਤਾਂ ਉਹ ਨਾਂ ਲਈ ਜਾਵੇ । ਜਿਹੜੇ ਆਦਮੀ ਨੌਕਰੀਆਂ ਤੇ ਹਨ ਅਤੇ ਦੋ ਚਾਰ ਜਾਂ ਪੰਜ ਦਸ ਘੁਮਾਂ ਜ਼ਮੀਨ ਦੇ ਵੀ ਮਾਲਕ ਹਨ ਉਹ ਜ਼ਮੀਨ ਵਾਹੁਣ ਦੀ ਪਰਵਾਹ ਨਹੀਂ ਕਰਦੇ ਅਤੇ ਜ਼ਮੀਨ ਖਾਲੀ ਪਈ ਰਹਿੰਦੀ ਹੈ । ਇਸ ਤਰ੍ਹਾਂ ਦੇਸ਼ ਦਾ ਅੰਨ ਦੇ ਮਾਮਲੇ ਵਿਚ ਨੁਕਸਾਨ ਹੁੰਦਾ ਹੈ । ਅਸਾਂ ਬੇਰੁਜ਼ਗਾਰ ਲੋਕਾਂ ਨੂੰ ਜ਼ਮੀਨ ਤੇ ਬੈਠਾਉਣਾ ਹੈ । ਇਸ

[ਜ਼ਰਾਇਤ ਅਤੇ ਪੰਚਾਇਤ ਮੰਤਰੀ]

ਵਾਸਤੇ ਮੇਰੇ ਦੋਸਤ ਇਹ ਵਹਿਮ ਆਪਣੇ ਮਨਾਂ ਵਿੱਚੋਂ ਕੱਢ ਦੇਣ ਕਿ ਇਸ ਐਕਟ ਦਾ ਛੋਟੇ ਕਿਸਾਨਾਂ ਤੇ ਅਸਰ ਪਵੇਗਾ।

ਫੇਰ ਇਹ ਕਿਹਾ ਗਿਆ ਹੈ ਕਿ ਕਲੈਕਟਰ ਨੂੰ ਜਿਹੜੇ ਅਖਤਿਆਰ ਦਿੱਤੇ ਗਏ ਹਨ ਉਹ ਸਹੀ ਤੌਰ ਤੇ ਨਹੀਂ ਵਰਤੇ ਜਾਣਗੇ। ਮੈਨੂੰ ਯਕੀਨ ਹੈ ਕਿ ਇਹ ਅਖਤਿਆਰ ਵਰਤੇ ਜਾਣਗੇ ਅਤੇ ਸਹੀ ਤੌਰ ਤੇ ਵਰਤੇ ਜਾਣਗੇ। ਕਲੈਕਟਰ ਸਾਡੇ ਦੇਸ਼ ਦੇ ਹਨ। ਅਸੀਂ ਉਨ੍ਹਾਂ ਨੂੰ ਤਨਖਾਹ ਦੇਂਦੇ ਹਾਂ ਅਤੇ ਉਨ੍ਹਾਂ ਨਾਲ ਵੱਡੇ ਵੱਡੇ ਕੰਮ ਚਲਾਏ ਜਾਂਦੇ ਹਨ। ਉਹ ਸਾਰੀ ਸਰਕਾਰ ਦੀ ਮਸ਼ੀਨਰੀ ਨੂੰ ਚਲਾਉਂਦੇ ਹਨ। ਫੇਰ ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਉਹ ਇਸ ਜ਼ਮੀਨ ਦੇ ਮਾਮਲੇ ਵਿਚ ਕਿਸੇ ਨਾਲ ਧੱਕਾ ਕਰਨਗੇ? ਉਹ ਧੱਕਾ ਨਹੀਂ ਕਰਨਗੇ। ਉਹ ਬੜੇ ਚੰਗੇ ਹਨ ਅਤੇ ਪਹਿਲਾਂ ਵੀ ਇਸ ਐਕਟ ਤੇ ਅਮਲ ਕਰ ਰਹੇ ਹਨ। ਮੇਰੇ ਦੋਸਤ ਨੇ ਕਿਹਾ ਹੈ ਕਿ ਪਹਿਲਾ ਐਕਟ ਚੰਗਾ ਸੀ। ਜੇ ਕਰ ਉਹ ਚੰਗਾ ਹੁੰਦਾ ਤਾਂ ਇਸ ਬਿਲ ਦੇ ਲਿਆਉਣ ਦੀ ਕੀ ਲੋੜ ਸੀ? ਪਹਿਲਾਂ ਉਸ ਵਿਚ ਇਕ ਨੁਕਸ ਸੀ ਜਿਸ ਕਰਕੇ ਅਸੀਂ ਜ਼ਮੀਨ utilize ਨਹੀਂ ਕਰ ਸਕਦੇ ਸਾਂ। ਹੁਣ ਉਸ ਨੁਕਸ ਨੂੰ ਦੂਰ ਕੀਤਾ ਗਿਆ ਹੈ। ਜਿਹੜੀ amendment ਰਾਏ ਸਾਹਿਬ ਨੇ ਦਿੱਤੀ ਹੈ ਉਸ ਬਾਰੇ ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਦਿਨਾਂ ਵਿਚ ਸਰਕਾਰ ਦੇ ਅਫਸਰ ਪਿੰਡ ਪਿੰਡ ਗਏ ਅਤੇ ਉਨ੍ਹਾਂ ਰਿਕਾਰਡ ਦੀ ਪੜਤਾਲ ਕਰਕੇ wrong entries ਲੱਭੀਆਂ। ਇਹ ਲੋੜ ਮਹਿਸੂਸ ਕਰਕੇ ਸਰਕਾਰ ਇਹ ਬਿਲ ਲਿਆਈ ਹੈ ਤਾਂ ਜੋ ਜਿੱਥੇ ਕਿਤੇ wrong entries ਹੋਈਆਂ ਹਨ ਉਨ੍ਹਾਂ ਨੂੰ ਠੀਕ ਕੀਤਾ ਜਾਵੇ ਅਤੇ ਇਸ ਤਰ੍ਹਾਂ ਦੇ ਮਾਲਕਾਂ ਨੂੰ ਨੋਟਸ ਦੇਣ ਤੋਂ ਬਿਨਾਂ ਉਨ੍ਹਾਂ ਦੀ ਜ਼ਮੀਨ acquire ਕੀਤੀ ਜਾ ਸਕੇ ਕਿਉਂਕਿ ਉਨ੍ਹਾਂ ਨੇ ਧੱਕਾ ਕੀਤਾ ਹੈ। ਇਸ ਲਈ ਮੈਂ ਛੀਨਾ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਹ ਬਿਲ ਮੁਸ਼ਕਲ ਦੂਰ ਕਰਨ ਲਈ ਲਿਆਂਦਾ ਗਿਆ ਹੈ ਅਤੇ ਛੋਟੇ ਜ਼ਿਮੀਂਦਾਰਾਂ ਨਾਲ ਕੋਈ ਧੱਕਾ ਨਹੀਂ ਹੈ। ਜੇ ਕਰ ਛੋਟਾ ਜ਼ਿਮੀਂਦਾਰ ਬਾਹਰ ਚਲਾ ਜਾਵੇ ਜਾਂ ਬੀਮਾਰ ਹੋ ਜਾਵੇ ਤਾਂ ਵੀ ਉਸ ਨਾਲ ਧੱਕਾ ਨਹੀਂ ਕੀਤਾ ਜਾਵੇਗਾ। ਛੋਟੇ ਕਿਸਾਨਾਂ ਨੂੰ ਤਾਂ ਕੰਮ ਦੇਣਾ ਹੈ। ਜ਼ਮੀਨ ਉਨ੍ਹਾਂ ਤੋਂ ਲਈ ਜਾਣੀ ਹੈ ਜਿਨ੍ਹਾਂ ਦੀ ਜ਼ਿਆਦਾ ਹੈ ਅਤੇ ਕੰਮ ਨਹੀਂ ਕਰਦੇ ਸਗੋਂ ਜ਼ਮੀਨ ਖਰਾਬ ਕਰਦੇ ਹਨ। ਇਸ ਤਰ੍ਹਾਂ ਦੇ ਆਦਮੀ ਵਪਾਰ ਕਰਦੇ ਹਨ, ਸ਼ਹਿਰਾਂ ਵਿਚ ਕੋਠੀਆਂ ਵਿਚ ਰਹਿੰਦੇ ਹਨ ਜਾਂ ਮੁਲਾਜ਼ਮਤਾਂ ਕਰਦੇ ਹਨ ਅਤੇ ਜ਼ਮੀਨ ਨਹੀਂ ਵਾਹੁੰਦੇ। ਇਸ ਤਰ੍ਹਾਂ ਦੇ ਲੋਕਾਂ ਦੀ ਜ਼ਮੀਨ ਹਾਸਲ ਕਰਨੀ ਹੈ। ਸਪੀਕਰ ਸਾਹਿਬ, ਮੈਨੂੰ ਹੈਰਾਨੀ ਹੋਈ ਹੈ ਕਿ ਜਿੱਥੇ ਮੇਰੇ ਦੋਸਤ ਛੀਨਾ ਸਾਹਿਬ ਅਤੇ ਪ੍ਰਤ ਸਾਹਿਬ ਨੇ ਇਸ ਬਿਲ ਦੀ ਹਮਾਇਤ ਕੀਤੀ ਹੈ ਉੱਥੇ ਉਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਛੋਟੇ ਜ਼ਿਮੀਂਦਾਰਾਂ ਦੀ ਜ਼ਮੀਨ ਨਾ ਲਈ ਜਾਵੇ ਚਾਹੇ ਦੋ ਸਾਲ ਵਿਹਲੀ ਹੀ ਕਿਉਂ ਨਾ ਪਈ ਰਹੀ ਹੋਵੇ। ਮੈਨੂੰ ਯਕੀਨ ਹੈ ਕਿ ਮੇਰੇ ਦੋਸਤਾਂ ਦੀ ਜ਼ਮੀਨ ਚਾਹੇ ਥੋੜੀ ਹੋਵੇ, ਵੇਹਲੀ ਨਹੀਂ ਪਈ ਰਹੇਗੀ ਅਤੇ ਉਹ ਉਸ ਨੂੰ ਜ਼ਰੂਰ ਵਾਹੁਣਗੇ। ਇਸ ਤੋਂ ਇਲਾਵਾ ਕਲੈਕਟਰਾਂ ਤੇ ਵੀ ਸ਼ਕ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਹ ਬੜੇ ਈਮਾਨਦਾਰ ਹਨ ਅਤੇ ਕੰਮ ਕਰਨ ਵਾਲੇ ਹਨ। ਮੈਨੂੰ ਯਕੀਨ ਹੈ ਕਿ ਉਹ ਇਸ ਬਿਲ ਨੂੰ ਚੰਗੀ ਤਰ੍ਹਾਂ ਲਾਗੂ ਕਰਨਗੇ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਹ ਕਲਾਜ਼ ਪਾਸ ਕੀਤੀ ਜਾਵੇ।

**Mr. Speaker :** Question is—

In the proposed sub-section (1), line 5, for "fifteen" substitute "thirty".

*The motion was carried.*

**Mr. Speaker :** Question is—

*For* the existing proviso to the proposed sub-section (1), substitute —

"Provided that the Collector may take possession of the land without issue of notice, if in his opinion, the owner thereof has been wrongly shown in the revenue records to have cultivated the land which in fact has remained uncultivated for six or more harvests prior to such wrong entry."

*The motion was carried.*

**Mr. Speaker :** Question is—

At the end of the proposed sub-section (1), add—

"Provided further that the land owner whose land is to be taken owns more than 20 standard acres.

*The motion was lost.*

**Mr. Speaker :** Question is—

That Clause 2, as amended, stand part of the Bill.

*The motion was carried.*

## CLAUSES 3 AND 1 AND TITLE

**Mr. Speaker :** I think no hon. Member is anxious to speak on Clauses 3 and 1 and the Title of the Bill. I will, therefore, put them together to the vote of the House.

Question is—

That Clauses 3 and 1 and the Title stand part of the Bill.

*The motion was carried.*

**Minister for Agriculture and Panchayats** (Sardar Gurbanta Singh) : Sir, I beg to move—

That the East Punjab Utilization of Lands (Amendment) Bill be passed.

**Mr. Speaker :** Motion moved—

That the East Punjab Utilization of Lands (Amendment) Bill, be passed.

**ਸਰਦਾਰ ਪਰਤਾਪ ਸਿੰਘ ਰੱਤਾਖੇੜਾ (ਮੱਲਾਂਵਾਲਾ) :** ਸਪੀਕਰ ਸਾਹਿਬ, ਜਿਸ ਅਸੂਲ ਨੂੰ ਸਾਹਮਣੇ ਰੱਖ ਕੇ ਇਹ ਬਿਲ ਹਾਊਸ ਵਿਚ ਲਿਆਂਦਾ ਗਿਆ ਹੈ ਮੈਂ ਇਸ ਦੇ ਨਾਲ ਸਹਿਮਤ ਹਾਂ। ਪਰ ਜਿਸ ਢੰਗ ਨਾਲ ਇਹ ਲਿਆਂਦਾ ਜਾ ਰਿਹਾ ਹੈ ਉਸ ਨਾਲ ਮੇਰਾ ਇਖਤਲਾਫ ਹੈ ਕਿਉਂ ਜੋ

[ਸਰਦਾਰ ਪਰਤਾਪ ਸਿੰਘ ਰੱਤਾਖੇੜਾ]

ਇਸ ਦੇ ਜ਼ਰੀਏ public ਦੇ fundamental rights ਉਪਰ ਛਾਪਾ ਮਾਰਿਆ ਜਾ ਰਿਹਾ ਹੈ। Clause 2 ਵਿਚ ਇਹ provide ਕੀਤਾ ਗਿਆ ਹੈ ਕਿ ਜ਼ਿਮੀਂਦਾਰ ਨੂੰ notice ਦਿੱਤੇ ਬਿਨਾਂ ਹੀ Collector ਉਸ ਦੀ ਜ਼ਮੀਨ ਉਪਰ ਕਬਜ਼ਾ ਕਰ ਲਵੇਗਾ। ਇਹ clause ਜ਼ਿਮੀਂਦਾਰ ਨੂੰ ਮੌਕਾ ਹੀ ਨਹੀਂ ਦਿੰਦੀ ਕਿ ਉਹ Collector ਦੇ ਸਾਹਮਣੇ ਆਪਣਾ ਕੇਸ ਪੇਸ਼ ਕਰ ਸਕੇ ਕਿ ਉਹ ਇੰਦਰਾਜ ਕਿਹੜੇ ਹਾਲਾਤ ਵਿਚ ਗ਼ਲਤ ਹੋਇਆ ਹੈ। ਹੋ ਸਕਦਾ ਹੈ ਕਿ ਪਟਵਾਰੀ ਨੇ ਉਸ ਦੀ ਲਾਇਲਮੀ ਵਿਚ ਹੀ ਇਸ ਤਰ੍ਹਾਂ ਦਾ ਇੰਦਰਾਜ ਕਰ ਦਿੱਤਾ ਹੋਵੇ। ਹੋ ਸਕਦਾ ਹੈ ਕਿ ਕਿਸੇ ਹੋਰ ਸ਼ਖ਼ਸ ਨੇ ਪਟਵਾਰੀ ਨਾਲ ਮਿਲ ਕੇ ਉਸ ਨੂੰ ਕਹਿ ਕੇ man concerned ਦੀ ਲਾਇਲਮੀ ਵਿਚ ਹੀ ਉਹ ਇੰਦਰਾਜ ਕਰਵਾ ਛੱਡਿਆ ਹੋਵੇ ਤਾਂ ਜੋ ਉਸ ਨੂੰ ਨੁਕਸਾਨ ਪਹੁੰਚੇ। ਇਸ ਲਈ ਉਸ ਜ਼ਿਮੀਂਦਾਰ ਨੂੰ ਮੌਕਾ ਹੀ ਨਾ ਦੇਣਾ ਕਿ Collector ਨੂੰ ਜਾ ਕੇ ਦੱਸ ਸਕੇ ਕਿ ਉਹ ਇੰਦਰਾਜ ਉਸ ਨੇ ਖ਼ੁਦ ਨਹੀਂ ਕਰਾਇਆ ਬਲਕਿ ਪਟਵਾਰੀ ਨੇ ਹੀ ਕਰ ਲਿਆ ਹੈ, ਇਹ ਬੜੀ ਬੇਇਨਸਾਫੀ ਹੋਵੇਗੀ। ਆਪਣੇ ਕੇਸ ਨੂੰ ਪੇਸ਼ ਕਰਨ ਦਾ ਅਤੇ ਉਸ ਨੂੰ defend ਕਰਨ ਦਾ ਮੌਕਾ ਹੀ ਨਾ ਦੇਣਾ, ਇਹ citizens ਦੇ fundamental rights ਉਪਰ ਛਾਪਾ ਮਾਰਨ ਵਾਲੀ ਗੱਲ ਹੈ। ਸਪੀਕਰ ਸਾਹਿਬ, ਕੋਈ ਕੇਸ ਹੋਵੇ ਉਹ ਸੱਚਾ ਵੀ ਹੋ ਸਕਦਾ ਹੈ ਅਤੇ ਝੂਠਾ ਵੀ ਹੋ ਸਕਦਾ ਹੈ। ਕੋਈ ਆਦਮੀ ਵੀ ਜ਼ਿਮੇਵਾਰੀ ਨਾਲ ਨਹੀਂ ਕਹਿ ਸਕਦਾ ਕਿ ਪਟਵਾਰੀ ਜਾਂ ਮਹਿਕਮਾ ਮਾਲ ਦੇ ਅਫਸਰ ਕੁਝ ਵੀ ਲਿਖ ਕੇ ਭੇਜਣਗੇ ਉਹ ਬਿਲਕੁਲ ਸਹੀ ਅਤੇ ਦਰੁਸਤ ਹੋਵੇਗਾ। ਤੁਹਾਨੂੰ ਪਤਾ ਹੈ ਕਿ ਪਟਵਾਰੀ ਕਿਵੇਂ ਹੇਰਾ ਫੇਰੀਆਂ ਕਰਦੇ ਹਨ ਗਿਰਦਾਵਰੀਆਂ ਵਿਚ, ਜਮਾ ਬੰਦੀਆਂ ਵਿਚ ਅਤੇ ਇੰਦਰਾਜ ਕਰਨ ਵਿਚ। ਇਸ ਕਰਕੇ ਮੈਂ ਅਰਜ਼ ਕਰਦਾ ਹਾਂ ਕਿ ਉਸ ਮਹਿਕਮਾ ਮਾਲ ਨੂੰ ਐਨੇ ਵਸੀਹ ਅਖਤਿਆਰ ਦੇ ਦੇਣੇ ਕਿ ਬਗੈਰ ਨੋਟਿਸ ਦਿੱਤਿਆਂ ਕਿਸੇ ਜ਼ਿਮੀਂਦਾਰ ਦੀ ਜ਼ਮੀਨ ਉਪਰ ਕਬਜ਼ਾ ਕਰ ਲਵੇ ਇਹ ਇਕ ਅਜਿਹਾ ਅਖਤਿਆਰ ਹੋਵੇਗਾ ਜਿਸ ਦਾ ਇਸਤੇਮਾਲ ਮਹਿਕਮਾ ਮਾਲ ਦੇ ਪਟਵਾਰੀ ਗ਼ਲਤ ਕਰਨਗੇ ਅਤੇ ਉਨ੍ਹਾਂ ਨੂੰ ਰਿਸ਼ਵਤ ਖਾਣ ਦਾ ਇਹ ਇਕ ਨਵਾਂ ਤਰੀਕਾ ਲੱਭ ਜਾਵੇਗਾ। ਮੇਰੀ ਦਲੀਲ ਦੇ ਜਵਾਬ ਵਿਚ ਇਹ ਕਿਹਾ ਜਾ ਸਕਦਾ ਹੈ ਕਿ Clause No 3 ਵਿਚ Commissioner ਨੂੰ ਇਹ ਅਖਤਿਆਰ ਦਿੱਤੇ ਗਏ ਹਨ ਕਿ ਇਸ ਤਰ੍ਹਾਂ ਦੇ cases ਦਾ ਰਿਕਾਰਡ ਮੰਗਵਾ ਕੇ ਉਸ ਦਾ ਮੁਆਇਨਾ ਕਰੇ ਅਤੇ ਫੈਸਲੇ ਵਿਚ ਅਦਲਾ ਬਦਲੀ ਕਰਨ ਦਾ ਹੱਕ ਉਸ ਨੂੰ ਹੈ। ਪਰ ਇਸ Clause No. 3 ਵਿਚ ਇਹ ਕਿਧਰੇ ਨਹੀਂ ਲਿਖਿਆ ਕਿ ਉਹ ਜ਼ਰੂਰ ਹੀ ਜ਼ਿਮੀਂਦਾਰ ਨੂੰ ਬੁਲਾਏਗਾ ਅਤੇ ਨੋਟਿਸ ਦੇਵੇਗਾ। ਇਸ ਵਿਚ ਲਿਖਿਆ ਹੈ "He may ....." ਉਸ ਦੀ ਮਰਜ਼ੀ ਹੈ ਕਿ ਉਹ case ਆਪਣੇ ਹੱਥ ਵਿਚ ਲਵੇ ਜਾਂ ਨਾ ਲਵੇ। ਇਕ ਜ਼ਿਮੀਂਦਾਰ ਹੈ ਜਿਸ ਨੂੰ ਸ਼ੁਰੂ ਤੋਂ ਹੀ ਪਤਾ ਨਹੀਂ ਹੈ ਕਿ ਕੋਈ ਅਜਿਹਾ ਇੰਦਰਾਜ ਗਿਰਦਾਵਰੀ ਵਿਚ ਹੋਇਆ ਹੈ। ਉਸ ਨੂੰ ਇਸ clause ਦੇ ਰਾਹੀਂ ਨੋਟਿਸ ਨਹੀਂ ਦਿੱਤਾ ਜਾਂਦਾ ਅਤੇ ਸਰਕਾਰ ਨੂੰ ਅਖਤਿਆਰ ਦਿੱਤਾ ਜਾਂਦਾ ਹੈ ਕਿ ਉਹ ਉਸ ਦੀ ਜ਼ਮੀਨ ਉਪਰ ਕਬਜ਼ਾ ਕਰ ਲਵੇ। ਉਸ ਨੂੰ ਕੁਝ ਪਤਾ ਨਹੀਂ ਹੈ ਅਤੇ ਨਾ ਹੀ ਉਸ ਨੂੰ ਦਰਖਾਸਤ ਭੇਜਣ ਦਾ ਮੌਕਾ ਦਿੱਤਾ ਜਾਂਦਾ ਹੈ। ਜੇ ਕਰ Commissioner ਸਾਹਿਬ ਕਹਿ ਦੇਣ ਤਾਂ ਮਹਿਕਮਾ ਮਾਲ ਸਾਰਾ record ਭੇਜੇਗਾ ਅਤੇ ਉਸ ਨੂੰ ਹੀ ਉਹ ਵੇਖਣਗੇ। ਮਹਿਕਮਾ ਮਾਲ ਦੀ ਦਲੀਲ ਆਪਣੇ ਮਤਲਬ ਦੀ ਹੀ ਹੋਵੇਗੀ ਅਤੇ ਵਜੂਹਾਤ ਵੀ ਉਹੋ ਹੋਣਗੀਆਂ। ਨਤੀਜਾ ਇਹ ਹੋਵੇਗਾ ਕਿ ਗਵਰਨਮੈਂਟ ਜ਼ਮੀਨ ਉਪਰ ਕਬਜ਼ਾ ਕਰ ਲਵੇਗੀ। ਦੂਸਰੇ ਫਰੀਕ ਨੂੰ ਇਹ ਮੌਕਾ ਹੀ ਨਹੀਂ ਹੈ ਕਿ ਉਹ explain ਕਰ ਸਕੇ ਕਿ ਕਿਹੜਿਆਂ ਹਾਲਾਤ ਵਿਚ ਉਹ ਗ਼ਲਤ ਇੰਦਰਾਜ ਹੋਇਆ ਹੈ।

**ਮੌਲਵੀ ਅਬਦੁਲ ਗਨੀ ਡਾਰ :** ਬੜਾ ਜ਼ੁਲਮ ਹੋਗਾ।

**ਸਰਦਾਰ ਪਰਤਾਪ ਸਿੰਘ ਰੱਤਾ ਖੇੜਾ:** ਕਿਉਂ ਨਹੀਂ। ਹਰ ਇਕ ਕੇਸ ਵਿਚ 2 ਪਾਰਟੀਆਂ ਹੋਇਆ ਕਰਦੀਆਂ ਹਨ। ਦੋਹਾਂ ਪਾਰਟੀਆਂ ਦੀਆਂ ਦਲੀਲਾਂ ਸੁਣ ਕੇ ਅਦਾਲਤ ਫੈਸਲਾ ਕਰਿਆ ਕਰਦੀ ਹੈ ਕਿ ਕੀ ਹੋਣਾ ਚਾਹੀਦਾ ਹੈ। ਜੇ ਕਰ ਇਕ ਪਾਰਟੀ ਨੂੰ ਨੋਟਿਸ ਨਾ ਦਿੱਤਾ ਜਾਵੇ ਅਤੇ ਉਸ ਦੀ ਗੈਰ ਹਾਜ਼ਰੀ ਜਾਂ ਲਾਇਲਮੀ ਵਿਚ ਹੀ ਅਦਾਲਤ ਫੈਸਲਾ ਕਰ ਦੇਵੇ ਤਾਂ ਉਹ ਫੈਸਲਾ ਇਨਸਾਫ ਉਪਰ ਨਹੀਂ based ਹੋਵੇਗਾ। ਅਦਾਲਤ ਉਸ ਵੇਲੇ ਤੱਕ ਇਨਸਾਫ ਨਹੀਂ ਕਰ ਸਕਦੀ ਜਦ ਤੱਕ ਕਿ ਦੂਸਰੀ ਪਾਰਟੀ ਦੇ ਖਿਆਲਾਤ ਨਾ ਸੁਣ ਲਵੇ। ਸਾਡੇ ਜ਼ਾਬਤਾ ਦੀਵਾਨੀ ਜਾਂ ਜ਼ਾਬਤਾ ਫੌਜਦਾਰੀ ਵਿਚ ਕਿਧਰੇ ਵੀ ਅਜਿਹਾ ਕਾਨੂੰਨ ਨਹੀਂ ਹੈ ਕਿ ਇਕ ਫ਼ਰੀਕ ਨੂੰ ਨੋਟਿਸ ਹੀ ਨਾ ਦਿੱਤਾ ਜਾਵੇ ਅਤੇ ਕੇਸ ਪੇਸ਼ ਕਰਨ ਦਾ ਮੌਕਾ ਹੀ ਨਾ ਦਿੱਤਾ ਜਾਵੇ ਤੇ ਫੈਸਲਾ ਕਰ ਦਿੱਤਾ ਜਾਵੇ। ਇਹ ਕਾਨੂੰਨ ਕਿਧਰੇ ਵੀ ਨਹੀਂ ਹੈ। ਇਸ ਹਾਊਸ ਵਿਚ ਕਈ ਮਾਨਯੋਗ ਮੈਂਬਰ advocates ਹਨ ਕੀ ਉਹ ਮਿਹਰਬਾਨੀ ਕਰਕੇ ਦੱਸਣਗੇ ਕਿ ਕਿਧਰੇ ਵੀ ਅਜਿਹਾ ਕਾਇਦਾ ਹੈ ? ਕਿਸੇ ਵੀ ਮੁਲਕ ਵਿਚ ਅਜਿਹਾ ਕਾਨੂੰਨ ਨਹੀਂ ਹੋਵੇਗਾ। ਇਸ ਬਿਲ ਵਿਚ ਬਹੁਤ ਸਾਰੇ ਨੁਕਸ ਹਨ। ਇਹ citizens ਦੇ rights ਉਪਰ ਛਾਪਾ ਮਾਰਦਾ ਹੈ। ਇਨ੍ਹਾਂ ਨੁਕਸਾਂ ਨੂੰ ਦੂਰ ਕਰਨ ਦੀ ਜ਼ਰੂਰਤ ਹੈ। ਦੋਹਾਂ ਪਾਰਟੀਆਂ ਨੂੰ ਮੌਕਾ ਮਿਲਣਾ ਚਾਹੀਦਾ ਹੈ ਆਪਣੇ ਕੇਸ ਅਦਾਲਤ ਵਿਚ represent ਕਰਨ ਦਾ ਅਤੇ ਆਪਣੇ ਖਿਆਲਾਤ ਜ਼ਾਹਿਰ ਕਰਨ ਦਾ। ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਇਸ ਬਿਲ ਉਪਰ ਦੁਬਾਰਾ ਗੌਰ ਕੀਤਾ ਜਾਵੇ।

**श्री राम सरूप (बुटाना) :** स्पीकर साहिब, देश की आबादी दिन-ब-दिन बढ़ रही थी और अनाज की बहुत कमी हो गई थी। ज़मीन बहुत मौजूद थी लेकिन बेकार पड़ी हुई थी। चुनांचि गवर्नमैंट ने यह कानून बनाया कि जिन लोगों के पास ज़मीन फालतू पड़ी हुई है और वे काश्त नहीं करते, वे उसे ज़मीन को काश्त कर लें और अगर एक साल तक ज़मीन वैसे ही बेकार पड़ी रहेगी और काबिले काश्त नहीं बनाई जाएगी तो गवर्नमैंट उस ज़मीन पर कबज़ा कर लेगी। वह ज़मीन उन लोगों को दे दी जाएगी जिनके पास ज़मीन नहीं है लेकिन वे काश्त करना चाहते हैं। गवर्नमैंट ने यह कानून पास कर दिया लेकिन बेशुमार लोगों ने गलतियां कीं पटवारियों से मिल कर बहुत सी हेरा फेरियां करवाईं .....

**Mr. Speaker :** आप method and manner of implementation को discuss करें। ऐसी स्पीच किसी और वक्त कर लेना। (The hon. Member should discuss the method and manner of implementation of the Bill. He could make such a speech on some other occasion)

**श्री राम सरूप :** जनाब मेरा कहने का मतलब यह है कि अब भी बहुत सी ज़मीन बंजर पड़ी हुई है। Original Act में यह चीज़ है कि अगर किसी

[श्री राम सरूप]

की ज़मीन 4 या 6 फसल तक खाली पड़ी रहती है तो यह बंजर कहलाएगी वरना नहीं। चुनांचि मैं यह अर्ज़ करना चाहता हूं कि काश्त करने वाले आदमी को कोई खतरा नहीं है। उस की ज़मीन पर सरकार कब्ज़ा नहीं करेगी। मेरे Communist दोस्त यह जो amendment लाए हैं यह उनका fraud ही है। इस कानून से किसी छोटे ज़मींदार को नुकसान नहीं होगा। अगर किसी शख्स के पास एक एकड़ ज़मीन है या एक हज़ार एकड़ ज़मीन है तो उस के पास ज़मीन नहीं रहेगी अगर वह उसे काश्त नहीं करता। ज़मीन उस के पास रहेगी जो उसे काश्त करता है। Communist भाई ग़रीबों के नुमाइंदे बनते हैं। कहने को तो उनका cause plead करते हैं, लेकिन जब उन को ज़मीन देने का मौका आता है तो उस वक्त यही लोग एतराज़ करते हैं *(Interruptions from Communist Members.)*

मैं इस कानून को बेहतरीन कानून समझता हूं और इस को लाने के लिये गवर्नमैंट को बधाई देता हूं कि उन्हों ने ग़ैर ज़मींदारों और ऐसे लोगों की मदद करने के लिये, जिन के पास ज़मीन नहीं है लेकिन वे काश्त करना चाहते हैं, यह कदम उठाया है। इस कानून को जल्दी पास करना चाहिये।

**श्री चान्द राम अहलावत (झज्जर)** : स्पीकर साहिब, अब जब कि यह बिल पास हो रहा है मैं मास्टर गुरबन्ता सिंह को, जो कि इस बिल के इंचार्ज हैं, बधाई देता हूं कि आखिर लोगों की शिकायतें सुन कर और बहुत से representations होने के बाद वह यह बिल हाउस में लाए हैं।

यह कोई नया कानून तो नहीं है। यह तो महज़ एक तरमीमी बिल है। अब सवाल इस की implementation का है कि वह कैसे होगी। इसमें केवल दो तीन clauses हैं। उनके अन्दर बार बार 'may" का लफ्ज़ आया है। ठीक है कि मेरे एक भाई ने कहा, शको शुबाह ज़ाहिर किया कि ज़मींदारों को मौका नहीं दिया जाएगा, यह नहीं होगा, वह नहीं होगा। लेकिन मुझे अफसोस यह है कि जो हमारी कांग्रेस पार्टी के सदस्य हैं जहां पर उन्हें चाहिए कि वह progressive forces के साथ रहें और जहां तक बेकार ज़मीन का ताल्लुक है उसको लेने का सवाल आया या उसे ऐसे आदमियों को देने का प्रश्न हो जो काश्त कर सकते हों लेकिन उन के पास भूमि न हो – भूमिहीन हों – उन लोगों से छीन कर जो काश्त करना जानते न हों या चाहते नहीं हों क्यों कि उन के पास और दूसरे रोज़गार हैं, तो ऐसे इकदाम की हमारी कांग्रेस पार्टी वाले भाई support करें जो वे नहीं कर रहे। कुछ ऐसे हैं जिन्हों ने इस के खिलाफ़ अपने ख्यालात का इज़हार किया। खैर, मैं इस बहस में नहीं पड़ना चाहता। मैं तो यह कह रहा था कि यह जो "may, का लफ़्ज़ यहां पर आया है इसकी बजाए अच्छा होता अगर "shall" कर दिया जाता। यह बड़ा नर्म सा लफ़्ज़ मालूम होता है। आम तौर पर महकमा नहर का ताल्लुक बहुत सा reactionary forces के साथ

है। जब ऐसे कानूनों की implementation का सवाल आता है तो उसे इसी spirit के साथ implement नहीं किया जाता। मैं मंत्री महोदय से यह यकीन लेना चाहूँगा कि वह अपने Collector साहिब को इस तरह की हिदायतें जारी करें कि बेशक लफ़ज़ यहां पर "may" का है लेकिन जहां कहीं भी उनको ज़मीन बेकार पड़ी मिले उसे जल्दी से जल्दी काबू में किया जाए।

एक भाई ने एतराज़ उठाया है। मैं नहीं समझता कि उन्हों ने क्लाज़ को अच्छी तरह से पढ़ा होगा। इस में लिखा है कि कमिश्नर अपने आप या किसी की दरखास्त पर केस को नीचे से मंगवा सकता है। बल्कि इस में तो यहां तक लिखा है कि अगर कोई proceedings pending पड़ी हों तो parties को reasonable opportunity दे कर अपने आप वह केस अपने हाथ में ले कर फैसला दे सकता है। मैं नहीं समझता कि जो उन्हों ने कहा वह ठीक है या जायज़ है। हां, अगर कोई कसर या शिकायत रह सकती है तो वह implementation में ही रह सकती है। मेरे पास कई मिसालें मौजूद हैं। एक मिसाल तो मैं खास तौर पर आप के सामने रख सकता हूँ। कुछ भूमिहीन किसानों ने काश्त के लिए ज़मीन ले रखी थी। मगर आज़ादी के बाद उन से वह ज़मीन छीन ली गई। वह दी गई है और लोगों को। इसी तरह सम्भालका कोआपरेटिव सोसाइटी थी। Utilization of Lands Act के मातहत गवर्नमैंट ने उसको पानीपत में ज़मीन बीस साल के लिए दी थी लेकिन तहसीलदार, कमिश्नर और दूसरे अफसरों से मिलकर ऐसा फैसला करवा लिया कि वह ज़मीन काश्त की हुई उसी हालत में वापस ले ली गई। यहां तक कि जो फसल उगी हुई थी वह भी ले ली और जो रुपया security का जमाँ कराया गया था वह भी उनको अभी तक वापस नहीं मिला हालांकि वह ज़मीन पहले काश्त नहीं होती थी और उसे D C ने बाकायदा तौर पर उस सोसाइटी को अलाट किया था। उसको इसलिए वापस ले लिया कि उस सम्बन्ध में पुरानी गिरदावरियां दिखाई गईं थीं। मैं जानता हूं कि वह सब गिरदावरियां गलत और बोगस थीं। इस लिए यह जो provision अब किया गया है वह बहुत अच्छा है। मुझे इस बात पर शिकायत है कि इसमें 6 फसलों का provision किया गया है। मैं समझता हूं कि दो फसलों से ज़्यादा की शर्त नहीं रखी जानी चाहिए।

जहां मैं मिनिस्टर साहिब को इसके लिए बधाई देता हूं वहां यह भी प्रार्थना करता हूँ कि जहां इस संशोधन के फलस्वरूप जो ज़मीन भूमिहीन किसानों को as tenant दी जाएगी वहां अगली बार जो कानून आप लाएंगे उस में उन से थोड़ा बहुत मुआवज़ा लेकर उन को उन ज़मीनों का मालिक बना दिया जाएगा। इन शब्दों के साथ मैं इस बिल का समर्थन करता हूं।

**Minister for Public Works** (Shri Mool Chand Jain): Sir, I beg to move—

That the question be now put.

**Mr. Speaker :** Question is —

That the question be now put.

*The motion was carried.*

ਪੰਚਾਇਤ ਅਤੇ ਜ਼ਰਾਇਤ ਮੰਤਰੀ (ਸਰਦਾਰ ਗੁਰਬੰਤਾ ਸਿੰਘ) : ਸਪੀਕਰ ਸਾਹਿਬ, ਇਹ ਕੋਈ ਐਡਾ ਵੱਡਾ ਬਿਲ ਨਹੀਂ ਸੀ ਜਿਸ ਉਤੇ ਐਨੀ ਬਹਿਸ ਕੀਤੀ ਗਈ ਹੈ। ਸਿਰਫ ਐਨੀ ਗੱਲ ਹੈ ਕਿ ਪਹਿਲੋਂ ਜਿੱਥੇ ਉਨ੍ਹਾਂ ਜ਼ਿਮੀਂਦਾਰਾਂ ਨੂੰ ਇਹ ਨੋਟਿਸ ਦਿੱਤਾ ਜਾਂਦਾ ਸੀ ਕਿ ਤੁਸੀਂ ਆਪਣੀ ਜ਼ਮੀਨ ਵਾਹ ਲਉ ਨਹੀਂ ਤਾਂ ਇਸ ਨੂੰ ਸਰਕਾਰ ਆਪਣੇ ਕਬਜ਼ੇ ਵਿਚ ਲੈ ਲਏਗੀ ਉਥੇ ਹੁਣ ਸਿਰਫ ਥੋੜਾ ਜਿਹਾ ਇਹ ਫਰਕ ਕੀਤਾ ਗਿਆ ਹੈ ਕਿ ਉਨ੍ਹਾਂ ਨੂੰ ਬਜਾਏ ਨੋਟਿਸ ਦੇਣ ਦੇ ਇਹ ਪੁੱਛਿਆ ਜਾਏ ਕਿ ਤੁਸੀਂ ਵਜਾਹ ਦੱਸੋ ਕਿ ਕਿਉਂ ਨਾ ਤੁਹਾਡੀ ਜ਼ਮੀਨ ਨੂੰ ਲੈ ਲਿਆ ਜਾਏ। ਸਿਰਫ ਏਨੀ ਗੱਲ ਤੇ ਏਨੀ ਲੰਮੀ ਚੌੜੀ ਬਹਿਸ ਕੀਤੀ ਗਈ ਹੈ।

ਜਿਹੜੇ ਕਮਿਸ਼ਨਰ ਨੂੰ ਇਖਤਿਆਰ ਦਿੱਤੇ ਗਏ ਹਨ ਉਸ ਬਾਰੇ ਕੁਝ ਸਾਥੀਆਂ ਨੇ ਇਹ ਸ਼ੱਕ ਜ਼ਾਹਿਰ ਕੀਤਾ ਹੈ ਕਿ ਕਮਿਸ਼ਨਰ ਕਿਸੇ ਖਾਸ ਪਾਰਟੀ ਨੂੰ ਸੁਣੇਗਾ ਹੀ ਨਹੀਂ। ਉਨ੍ਹਾਂ ਦਾ ਇਹ ਖਿਆਲ ਗਲਤ ਹੈ। ਇਸ ਵਿਚ ਸਾਫ ਲਿਖਿਆ ਹੈ ਕਿ ਜੇ ਕਮਿਸ਼ਨਰ ਨੂੰ ਸ਼ੱਕ ਵੀ ਪਵੇ ਕਿ ਕਲੈਕਟਰ ਸਾਹਿਬ ਨੇ ਠੀਕ ਫੈਸਲਾ ਨਹੀਂ ਕੀਤਾ ਤਾਂ ਉਹ ਉਸ ਫਾਈਲ ਨੂੰ ਆਪਣੇ ਆਪ ਆਪਣੇ ਕੋਲ ਮੰਗਵਾ ਸਕਦਾ ਹੈ ਅਤੇ ਉਸ ਤੋਂ ਉਪਰੰਤ ਦੋਨਾਂ ਪਾਰਟੀਆਂ ਨੂੰ ਸੁਣਕੇ ਆਪਣਾ ਫੈਸਲਾ ਦੇ ਸਕਦਾ ਹੈ ਜਿਸ ਵਿਚ ਕੋਈ ਰਿਆਇਤ ਦਾ ਇਮਕਾਨ ਨਹੀਂ। ਪਹਿਲੇ ਤਾਂ ਇਹ ਹੁੰਦਾ ਆਇਆ ਹੈ ਕਿ ਜੇ ਕਲੈਕਟਰ ਦੇ ਫੈਸਲੇ ਤੇ ਕਿਸੇ ਨੂੰ ਸੰਤੋਸ਼ ਨਾ ਹੋਵੇ ਤਾਂ ਉਸ ਨੂੰ ਉਸ ਲਈ ਹਾਈਕੋਰਟ ਵਿਚ ਅਪੀਲ ਕਰਨੀ ਪੈਂਦੀ ਸੀ, ਵੱਡੇ ਵੱਡੇ ਵਕੀਲ ਕਰਨੇ ਪੈਂਦੇ ਸਨ ਜਿਸ ਨਾਲ ਬੜਾ ਖਰਚ ਕਰਨਾ ਪੈਂਦਾ ਸੀ। ਹੁਣ ਅਸੀਂ ਉਸ ਦਾ ਕੰਮ ਆਸਾਨ ਕਰ ਦਿੱਤਾ ਹੈ। ਉਸ ਨੂੰ ਹੁਣ ਹਾਈਕੋਰਟ ਵਿਚ ਨਹੀਂ ਜਾਣਾ ਪਵੇਗਾ। ਉਹ ਸਿਰਫ ਕਮਿਸ਼ਨਰ ਕੋਲ ਅਪੀਲ ਕਰਕੇ ਆਪਣੇ ਫੈਸਲੇ ਤੇ ਦੋਬਾਰਾ ਗ਼ੌਰ ਕਰਵਾ ਸਕਦਾ ਹੈ।

ਕਈ ਸੱਜਣਾਂ ਨੇ ਇਹ ਵੀ ਸ਼ਿਕਾਇਤ ਕੀਤੀ ਹੈ ਕਿ ਨੋਟਿਸ ਦੇ ਕੇ ਜ਼ਿਮੀਂਦਾਰ ਕੋਲੋਂ ਜ਼ਮੀਨ ਖੋਹ ਲੈਣਾ ਇਕ ਬੜੀ ਭਾਰੀ ਬੇਇਨਸਾਫੀ ਹੋਵੇਗੀ। ਇਸ ਵਿਚ ਮੈਂ ਸਮਝਦਾ ਹਾਂ ਕੋਈ ਵੀ ਬੇਇਨਸਾਫੀ ਵਾਲੀ ਗੱਲ ਨਹੀਂ। ਜਿਸ ਆਦਮੀ ਦੀ ਜ਼ਮੀਨ ਵਾਹੀ ਦੇ ਕਾਬਲ ਵੀ ਹੈ ਪਰ ਉਸ ਨੂੰ ਵਿਹਲਿਆਂ ਰੱਖਿਆ ਗਿਆ ਹੈ— ਵਿਹਲਿਆਂ ਹੀ ਨਹੀਂ ਰੱਖਿਆ ਸਗੋਂ ਝੂਠ ਮੂਠ ਗਿਰਦਾਵਰੀਆਂ ਲਿਖਵਾਈਆਂ ਹੋਈਆਂ ਹਨ, ਪਟਵਾਰੀ ਨਾਲ ਜਾਂ ਕਿਸੇ ਹੋਰ ਨਾਲ ਮਿਲ ਕੇ ਉਸ ਬਾਰੇ ਗਲਤ ਇੰਦਰਾਜ ਕਰਵਾਇਆ ਹੋਇਆ ਹੈ, ਤਾਂ ਕੀ ਉਸ ਨੂੰ ਲੈਕੇ ਉਸ ਤੇ ਵਾਹੀ ਕਰਵਾਉਣਾ ਬੇਇਨਸਾਫ਼ੀ ਹੈ ? ਮੈਂ ਸਮਝਦਾ ਹਾਂ ਕਿ ਜਿਹੜਾ ਸ਼ਖਸ ਇਸ ਤਰ੍ਹਾਂ ਦੀਆਂ ਗੱਲਾਂ ਕਰਦਾ ਹੈ ਉਹ ਆਪਣੇ ਮੁਲਕ ਨਾਲ ਧੋਖਾ ਕਰਦਾ ਹੈ, ਬੇਇਨਸਾਫੀ ਕਰਦਾ ਹੈ, ਝੂਠ ਬੋਲਦਾ ਹੈ, ਉਸ ਦੀ ਜ਼ਮੀਨ ਨੋਟਿਸ ਦੇ ਕੇ ਲੈ ਲੈਣੀ ਕੋਈ ਧੱਕੇ ਵਾਲੀ ਗੱਲ ਨਹੀਂ। ਇਹ ਵੀ ਕਿਹਾ ਗਿਆ ਹੈ ਕਿ ਹੋ ਸਕਦਾ ਹੈ ਕਿ ਕਿਸੇ ਜ਼ਿਮੀਂਦਾਰ ਨਾਲ ਪਟਵਾਰੀ ਦੀ ਦੁਸ਼ਮਣੀ ਹੋਵੇ ਜਿਸ ਕਰਕੇ ਉਸ ਪਟਵਾਰੀ ਨੇ ਭਾਵੇਂ ਉਸ ਜ਼ਿਮੀਂਦਾਰ ਦੀ ਜ਼ਮੀਨ ਬੀਜੀ ਹੋਈ ਹੋਵੇ, ਗਿਰਦਾਵਰੀ ਵਿਚ ਇਹ ਲਿਖ ਦੇਵੇ ਕਿ ਉਸ ਵਿਚ ਕੋਈ ਫਸਲ ਨਹੀਂ ਉੱਗੀ ਹੋਈ ਹੈ ਤਾਂ ਉਸ ਨਾਲ ਬੜਾ ਧੱਕਾ ਹੋਵੇਗਾ। ਮੈਂ ਉਨ੍ਹਾਂ ਨੂੰ ਇਹ

ਦੱਸਣਾ ਚਾਹੁੰਦਾ ਹਾਂ ਕਿ ਇਹ ਕੋਈ ਇਕ ਵਾਰੀ ਦੀ ਗੱਲ ਨਹੀਂ, ਕਈ ਵਾਰੀ ਲਿਖਣਾ ਪਵੇਗਾ ਤੇ ਫਿਰ ਕਿਧਰੇ ਜਾ ਕੇ ਉਸ ਜ਼ਮੀਨ ਤੇ ਕਬਜ਼ਾ ਹੋ ਸਕੇਗਾ ਤੇ ਜੇ ਦੁਸ਼ਮਣੀ ਵਿਚ ਆ ਕੇ ਪਟਵਾਰੀ ਕੋਈ ਸ਼ੈ ਕਰੇਗਾ ਤਾਂ ਕੀ ਤੁਸੀਂ ਸਮਝਦੇ ਹੋ ਕਿ ਇਸ ਦਾ ਪਤਾ ਨਹੀਂ ਲੱਗ ਸਕੇਗਾ ? ਇਸ ਲਈ ਤੁਹਾਡਾ ਇਹ ਡਰ ਬੇਬੁਨਿਆਦ ਹੈ; ਇਸ ਵਿਚ ਕੋਈ ਵਜ਼ਨ ਮਲੂਮ ਨਹੀਂ ਹੁੰਦਾ । ਪਰ ਮੈਂ ਫਿਰ ਇਸ ਗੱਲ ਨੂੰ ਸਾਫ ਤੌਰ ਤੇ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਜ਼ਿਮੀਂਦਾਰ ਬਗ਼ੈਰ ਕਾਸ਼ਤ ਕੀਤਿਆਂ ਗ਼ਲਤ ਇੰਦਰਾਜ ਕਰਵਾਉਂਦਾ ਹੈ ਉਸ ਨੂੰ ਜ਼ਮੀਨ ਤੇ ਰਹਿਣ ਦਾ ਕੋਈ ਹੱਕ ਨਹੀਂ । ਮੈਂ ਅੱਗੇ ਵੀ ਕਹਿ ਚੁੱਕਿਆ ਹਾਂ ਕਿ ਸਾਡੇ ਸੂਬੇ ਵਿਚ ਬੜੀ ਸਖਤ ਬੇਕਾਰੀ ਹੈ। ਇਸ ਲਈ ਇਸ ਬੇਕਾਰੀ ਨੂੰ ਦੂਰ ਕਰਨ ਲਈ ਇਹ ਕਦਮ ਵੀ ਚੰਗਾ ਸਾਬਤ ਹੋਵੇਗਾ ਜਿਸ ਨੂੰ ਕਿ ਅਸੀਂ ਇਸ ਬਿਲ ਵਿਚ ਲਿਆ ਹੈ। (*interruption*) ਕੀ ਆਪ ਨੂੰ ਇਹ ਪਤਾ ਨਹੀਂ ਕਿ ਜ਼ਿਮੀਂਦਾਰ ਨੂੰ ਆਪਣੀ ਜ਼ਮੀਨ ਨਾਲ ਕਿੰਨਾਂ ਪਿਆਰ ਹੁੰਦਾ ਹੈ ? ਜ਼ਿਮੀਂਦਾਰ ਤਾਂ ਚਾਰ ਇੰਚ ਜ਼ਮੀਨ ਲਈ ਵੀ ਲੜ ਮਰਦਾ ਹੈ, ਕਤਲ ਹੋ ਜਾਂਦੇ ਹਨ । ਜਿਸ ਜ਼ਿਮੀਂਦਾਰ ਨੂੰ ਪਤਾ ਹੀ ਨਹੀਂ ਕਿ ਉਸ ਦੀ ਜ਼ਮੀਨ ਦਾ ਕੀ ਹਾਲ ਹੈ ਅਤੇ ਉਸ ਬਾਰੇ ਕੀ ਲਿਖਿਆ ਜਾਂਦਾ ਹੈ ਉਸ ਨੂੰ ਜ਼ਮੀਨ ਰਖਣ ਦਾ ਕੋਈ ਅਧਿਕਾਰ ਨਹੀਂ ।

ਸਾਨੂੰ ਬਹੁਤਾ ਅਨਾਜ ਪੈਦਾ ਕਰਨ ਲਈ ਜ਼ਮੀਨ ਦੀ ਬੜੀ ਲੋੜ ਹੈ ਜਿਸ ਨਾਲ ਬੇਜ਼ਮੀਨੇ ਮੁਜ਼ਾਰਿਆਂ ਨੂੰ ਵੀ ਵਸਾਇਆ ਜਾ ਸਕਦਾ ਹੈ । ਮੁਜ਼ਾਰੇ ਬਹੁਤ ਵੇਹਲੇ ਫਿਰ ਰਹੇ ਹਨ । ਜਿਵੇਂ ਮੇਰੇ ਦੋਸਤ ਸਰਦਾਰ ਖੇਮ ਸਿੰਘ ਜੀ ਨੇ ਕਿਹਾ ਹੈ ਕਿ ਇਨ੍ਹਾਂ ਜ਼ਿਮੀਂਦਾਰਾਂ ਕੋਲੋਂ ਲਈ ਹੋਈ ਜ਼ਮੀਨ ਦਾ ਬਹੁਤ ਸਾਰਾ ਹਿੱਸਾ ਹਰੀਜਨ ਮੁਜ਼ਾਰਿਆਂ ਨੂੰ ਦਿੱਤਾ ਜਾਵੇ, ਮੈਂ ਤੁਹਾਡੇ ਰਾਹੀਂ, ਸਪੀਕਰ ਸਾਹਿਬ, ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਰਕਾਰ ਨੇ ਇਹ ਫੈਸਲਾ ਕੀਤਾ ਹੋਇਆ ਹੈ ਕਿ ਜਿਹੜੀ ਜ਼ਮੀਨ ਇਸ ਤਰੀਕੇ ਨਾਲ ਹਾਸਿਲ ਕੀਤੀ ਜਾਵੇਗੀ ਉਹ ਸਾਰੀ ਦੀ ਸਾਰੀ ਹਰੀਜਨ ਮੁਜ਼ਾਰਿਆਂ ਨੂੰ ਦਿੱਤੀ ਜਾਵੇਗੀ ਕਿਉਂ ਜੋ ਇਹ ਬੜੇ ਪਸਮਾਂਦਾ ਹਨ ਅਤੇ ਦੁਨੀਆਂ ਨੇ ਇਨ੍ਹਾਂ ਨੂੰ ਪਹਿਲੋਂ ਹੀ ਕਈ ਵਜ੍ਹਾ ਕਰਕੇ ਬਹੁਤ ਪਿੱਛੇ ਸੁਟਿਆ ਹੋਇਆ ਹੈ । ਖੈਰ, ਮੈਂ ਬਹੁਤ ਕੁਝ ਨਾ ਕਹਿੰਦਾ ਹੋਇਆ ਆਪਣੇ ਦੋਸਤਾਂ ਨੂੰ ਅਪੀਲ ਕਰਾਂਗਾ ਕਿ ਮੁਤਫਿੱਕਾ ਰਾਇ ਨਾਲ ਇਸ ਬਿਲ ਨੂੰ ਪਾਸ ਕੀਤਾ ਜਾਵੇ ।

**Mr. Speaker :** Question is—

That the East Punjab Utilization of Lands (Amendment) Bill be passed.

*The motion was carried. (Cheers)*

---

## THE EAST PUNJAB URBAN RENT RESTRICTION (AMENDMENT) BILL, 1956.

**Deputy Minister (Shri Balwant Rai Tayal) :** Sir, I beg to move—

That the East Punjab Urban Rent Restriction (Amendment) Bill be tal en into consideration at once.

[उप मन्त्री]

अध्यक्ष महोदय, जो तरमीमी बिल मैं इस सदन के सामने रख रहा हूँ, इस से पंजाब में रहने वाले हज़ारों दुकानदारों और दूसरे जो तजारती अदारों में रहने वाले किरायेदार हैं, उन को फायदा होगा। उनके सिर पर जो बेदखली की तलवार सदा लटकती रहती थी वह अब दूर हो जायेगी और अब यह तरमीमी कानून उन्हें मालिकों से protection देगा। पहले कानून के मुताबिक मालिक दुकान को यह हक हासिल था कि वह अपने किरायेदार को, अपनी दुकान को अपने इस्तेमाल में लाने के लिये, निकाल सकता था और उस दुकान को 6 महीने खुद अपने इस्तेमाल में ला कर फिर किसी और को ज्यादा कराये पर दे सकता था। इसी तरह से यह चीज़ दूसरे तजारती अदारों में की जाती थीं। इस तरह से जो सहूलत उस कानून में मालिकों को मिली हुई थी वह इसका नाजायज़ फ़ायदा उठाते थे। इस तरह के cases सारे पंजाब में होते रहे हैं जिनकी वजह से यह तरमीमी बिल लाना पड़ा है। यह तरमीमी बिल जो मैं ने अब सदन के सामने पेश किया है यह उस socialistic नज़ाम की तरफ जो हम यहां कायम करना चाहते हैं, एक शानदार कदम होगा और इस शानदार कदम से हम समझते हैं कि छोटे दुकानदारों को और तजारती अदारों को काफी फायदा पहुंच सकेगा।

अध्यक्ष महोदय, पहले जो बड़े बड़े अच्छे कानून इस सदन में पास होते रहे हैं; इन से किसानों को protection दी थी और अब इस बिल के द्वारा इसी सदन के अंदर हम गरीब दुकानदारों और दूसरे तजारती अदारों के किरायेदारों को protection दे रहे हैं।

इस बिल की किसी क्लाज़ पर कोई भी amendment नहीं आई दिखाई देती। मैं समझता हूँ कि इस लिये हाऊस का हर section इस बिल का स्वागत करता है। इन शब्दों के साथ मैं इस बिल को सदन के सामने रखता हूं और यह आशा करता हूँ कि इस progressive Bill को सदन मंज़ूरी देगा।

**Mr. Speaker :** Motion moved—

That the East Punjab Urban Rent Restriction (Amendment) Bill be taken into consideration at once.

**ਸਰਦਾਰ ਹਰਕਿਸ਼ਨ ਸਿੰਘ ਸੁਰਜੀਤ (ਨਕੋਦਰ) :** ਸਪੀਕਰ ਸਾਹਿਬ, ਇਹ ਜਿਹੜਾ ਬਿਲ ਸਾਡੇ ਸਾਹਮਣੇ ਪੇਸ਼ ਕੀਤਾ ਗਿਆ ਹੈ ਮੈਂ ਇਸ ਦੀ ਪੂਰੀ ਤਾਈਦ ਕਰਨ ਲਈ ਖੜਾ ਹੋਇਆ ਹਾਂ ਹਾਲਾਂਕਿ ਮੈਂ ਡਿਪਟੀ ਮਿਨਿਸਟਰ ਸਾਹਿਬ ਦੀ ਇਸ ਗੱਲ ਨਾਲ ਇਤਫਾਕ ਨਹੀਂ ਕਰਦਾ ਕਿ ਜਿਹੜੇ ਬਿਲ ਇਸ ਹਾਊਸ ਨੇ ਜ਼ਮੀਨ ਦੇ control ਬਾਰੇ ਪਾਸ ਕੀਤੇ ਹਨ ਉਨ੍ਹਾਂ ਨਾਲ ਕਿਸਾਨਾਂ ਦਾ ਕੁਝ ਬਣ ਗਿਆ ਹੈ। ਲੇਕਿਨ ਇਸ ਬਿਲ ਦੀਆਂ ਜਿਹੜੀਆਂ ਮੱਦਾਂ ਹਨ ਇਨ੍ਹਾਂ ਤੋਂ ਇਹ ਜ਼ਾਹਿਰ ਹੁੰਦਾ ਹੈ ਕਿ ਜਿੱਥੋਂ ਤਕ

ਦੁਕਾਨਾਂ ਅਤੇ ਦੂਜੀਆਂ ਜਿਹੜੀਆਂ business concerns ਹਨ ਉਨ੍ਹਾਂ ਨੂੰ ਹੁਣ ਸ਼ਾਇਦ ਹੀ ਕੋਈ ਅੜਿਕਾ ਪਏ ਤੇ ਇਹ ਕਾਨੂੰਨ ਲਾਗੂ ਨਾ ਹੋਵੇ । ਮੇਰਾ ਖਿਆਲ ਹੈ ਕਿ ਇਸ ਕਾਨੂੰਨ ਦੇ ਪਾਸ ਹੋਣ ਨਾਲ ਦੁਕਾਨਦਾਰਾਂ ਨੂੰ ਅਤੇ ਦੂਜੀਆਂ business concerns ਨੂੰ ਹੁਣ ਉਹ ਤੌਖਲਾ ਨਹੀਂ ਰਹੇਗਾ ਕਿ ਕਿਸੇ ਵੇਲੇ ਵੀ ਉਨ੍ਹਾਂ ਨੂੰ ਦੁਕਾਨ ਵਿਚੋਂ ਜਾਂ ਕਾਰਖਾਨੇ ਵਿਚੋਂ ਕੱਢ ਦਿੱਤਾ ਜਾਏਗਾ । Rent Restriction Act ਤਾਂ ਪਹਿਲਾਂ ਹੀ ਮੌਜੂਦ ਸੀ ਪਰ ਸਾਡਾ ਇਹ experience ਹੈ ਕਿ ਜਦੋਂ ਤੱਕ ਇਹੋ ਜਿਹਾ ਕਾਨੂੰਨ ਪਾਸ ਨਹੀਂ ਹੁੰਦਾ ਕਿ ਜਿਸ ਦੇ ਮਾਤਹਿਤ ਮਾਲਕਾਂ ਤੇ ਪਾਬੰਦੀ ਲਗਾਈ ਗਈ ਹੋਵੇ ਕਿ ਉਹ ਉਨ੍ਹਾਂ ਨੂੰ ਬੇਦਖਲ ਨਹੀਂ ਕਰ ਸਕਦੇ, ਉਸ ਐਕਟ ਦਾ ਕੋਈ ਫਾਇਦਾ ਕਰਾਏਦਾਰਾਂ ਨੂੰ ਨਹੀਂ ਪਹੁੰਚ ਸਕਦਾ । ਜੇਕਰ ਇਕ ਕਿਰਾਏਦਾਰ ਨੇ Rent Restriction Act ਦੇ ਹੁੰਦੇ ਹੋਏ ਦੱਸ ਰੁਪਏ ਵੀ ਕਰਾਏ ਦੇ ਤੌਰ ਤੇ ਦੇਣੇ ਹੁੰਦੇ ਸੀ ਤਾਂ ਉਸ ਦੇ ਦਿਲ ਵਿਚ ਇਸ ਗੱਲ ਦਾ ਡਰ ਹੁੰਦਾ ਸੀ ਕਿ ਮਾਲਿਕ ਦੁਕਾਨ ਉਸ ਨੂੰ ਕੱਢ ਦੇਵੇਗਾ । ਜੇਕਰ ਉਸ ਨੂੰ ਇਸ ਨੇ 10 ਰੁਪਏ ਕਰਾਏ ਦੇ ਤੌਰ ਤੇ ਨਾ ਦਿਤੇ, ਇਸ ਲਈ ਉਹ ਚੁਪ ਕਰਕੇ 30 ਰੁਪਏ ਦਿੰਦਾ ਰਹਿੰਦਾ ਸੀ । ਇਸੇ ਤਰ੍ਹਾਂ ਕਾਰਖਾਨੇ ਦਾਰਾਂ ਦਾ ਹਾਲ ਹੈ । ਬਾਵਜੂਦ ਇਸ Rent Restrictions Act ਦੇ ਹੋਣ ਦਾ ਮਾਲਿਕ ਦੁਕਾਨ ਆਪਣੀ ਦੁਕਾਨ ਦਾ ਕਰਾਇਆ ਵਧਾ ਸਕਦਾ ਸੀ ਅਤੇ ਇਸ ਤਰ੍ਹਾਂ ਕਰਾਇਆ ਵਧਦਾ ਹੀ ਜਾਂਦਾ ਸੀ ਅਤੇ ਕਰਾਏਦਾਰਾਂ ਨੂੰ ਬੜੀਆਂ ਔਖਿਆਈਆਂ ਦਾ ਸਾਹਮਣਾ ਕਰਨਾ ਪੈਂਦਾ ਸੀ । ਉਸ ਤਰ੍ਹਾਂ ਤਾਂ ਖੇਤੀ ਦੇ ਸਿਲਸਿਲੇ ਵਿਚ ਵੀ ਇਕ ਕਿਸਾਨ ਲਈ ਮੁਸ਼ਕਲ ਹੁੰਦਾ ਹੈ ਕਿ ਉਹ ਆਪਣਾ ਹਲ ਪੰਜਾਲੀ ਚੁੱਕ ਕੇ ਕਿਸੇ ਹੋਰ ਥਾਂ ਤੇ ਜਾ ਆਬਾਦ ਹੋਵੇ ਜਦੋਂ ਉਸ ਨੂੰ ਇਕ ਥਾਂ ਤੇ ਜ਼ਮੀਨ ਵਿਚੋਂ ਬੇਦਖਲ ਕੀਤਾ ਜਾਵੇ । ਪਰ ਇਹ ਗੱਲ ਦੁਕਾਨਾਂ ਦੇ ਸਿਲਸਿਲੇ ਵਿਚ ਤਾਂ ਹੋਰ ਹੀ ਮੁਸ਼ਕਲ ਪੈਦਾ ਕਰਦੀ ਹੈ ਕਿਉਂ ਜੋ ਦੁਕਾਨਾਂ ਦੇ ਤਾਂ ਗਾਹਕ ਵੀ ਲੱਗੇ ਹੋਏ ਹੁੰਦੇ ਹਨ ਅਤੇ ਇਕ ਥਾਂ ਤੇ ਜਿਸ ਦਾ business establish ਹੋ ਚੁੱਕਾ ਹੁੰਦਾਹੈ ਤਾਂ ਉਸ ਲਈ ਕਿਸੇ ਹੋਰ ਥਾਂ ਤੇ ਜਾ ਕੇ establish ਹੋਣਾ ਮੁਸ਼ਕਲ ਹੋ ਜਾਂਦਾ ਹੈ ।

ਇਸ ਕਾਨੂੰਨ ਵਿਚ ਇਕ ਘਾਟਾ ਵੀ ਹੈ । ਜਿੱਥੋਂ ਤਕ ਰਿਹਾਇਸ਼ੀ ਮਕਾਨਾਂ ਦਾ ਤਅੱਲੁਕ ਹੈ ਇਸ ਕਾਨੂੰਨ ਵਿਚ ਕੁਝ ਕਮੀ ਹੈ । ਰਿਹਾਇਸ਼ੀ ਮਕਾਨਾਂ ਦੇ ਸਿਲਸਿਲੇ ਵਿਚ ਇਹ ਗੱਲ ਹੁੰਦੀ ਹੈ ਕਿ ਜਦੋਂ ਬਿਲਕੁਲ ਇਕ bonafide personal use ਲਈ ਲੋੜ ਹੋਵੇ ਤਦ ਹੀ ਉਹ ਮਕਾਨ ਲਿਆ ਜਾ ਸਕੇ । ਇਸ ਸਿਲਸਿਲੇ ਵਿਚ ਮੈਂ ਇਹ ਸੁਝਾ ਦੇਵਾਂਗਾ ਕਿ ਇਸ ਵਿਚ ਇਹ ਕਰ ਦਿੱਤਾ ਜਾਵੇ ਕਿ ਜਦੋਂ ਤੱਕ ਇਹ ਗੱਲ ਸਾਬਤ ਨਾ ਹੋ ਜਾਵੇ ਕਿ ਉਸ ਮਾਲਿਕ ਮਕਾਨ ਪਾਸ ਹੋਰ ਕੋਈ ਰਿਹਾਇਸ਼ੀ ਮਕਾਨ ਨਹੀਂ ਹੈ ਤਦ ਤਕ ਉਸ ਨੂੰ ਉਸ ਦਾ ਕਬਜ਼ਾ ਨ ਦਿੱਤਾ ਜਾਵੇ । ਇਸ ਤਰ੍ਹਾਂ ਇਹ ਬਿਲ ਬੇਹਤਰ ਬਣ ਜਾਂਦਾ ਹੈ । ਇਸ ਨਾਲ ਇਹ ਹੋ ਜਾਵੇਗਾ ਕਿ ਜਦ ਇਕ ਮਾਲਕ ਮਕਾਨ ਆਪਣੀ ਰਿਹਾਇਸ਼ ਲਈ ਅਪਣੇ ਮਕਾਨ ਨੂੰ ਲੈਣਾ ਚਾਹੁੰਦਾ ਹੋਵੇ ਅਤੇ ਉਸ ਪਾਸ ਹੋਰ ਕੋਈ ਮਕਾਨ ਨ ਹੋਵੇ ਤਦ ਹੀ ਉਸ ਨੂੰ ਉਸ ਦਾ ਕਬਜ਼ਾ ਆਪਣੀ ਵਰਤੋਂ ਲਈ ਮਿਲ ਸਕੇਗਾ ਵਰਨਾ ਨਹੀਂ । ਅਸੀਂ ਦੇਖਦੇ ਹਾਂ ਕਿ ਬਾਜ਼ ਦਫਾ ਇਸ ਕਾਨੂੰਨ ਦੀ ਮਾੜੀ ਵਰਤੋਂ ਇਸ ਤਰ੍ਹਾਂ ਕੀਤੀ ਜਾਂਦੀ ਹੈ ਕਿ ਜੇ ਕਰ ਇਕ ਮਾਲਕ ਮਕਾਨ ਪਾਸ ਦੋ ਮਕਾਨ ਹੁੰਦੇ ਹਨ, ਇਕ ਵਿਚ ਉਹ ਆਪ ਰਹਿੰਦਾ ਹੈ ਅਤੇ ਦੂਜੇ ਵਿਚ ਉਸ ਨੇ ਇਕ ਕਰਾਏਦਾਰ ਰੱਖਿਆ ਹੋਇਆ ਹੈ, ਉਸ ਕਰਾਏਦਾਰ ਨੂੰ ਕੱਢਣ ਦੀ ਖਾਤਿਰ ਉਹ ਆਪਣੇ ਇਕ ਪੁੱਤਰ ਨੂੰ ਵੱਖਰਾ ਕਰ ਦਿੰਦਾ ਹੈ ਅਤੇ ਉਸ ਦੀ ਰਿਹਾਇਸ਼ ਲਈ ਜ਼ਰੂਰਤ ਸਾਬਤ ਕਰ ਕੇ ਉਹ ਮਕਾਨ ਖਾਲੀ ਕਰਾ ਲੈਂਦਾ ਹੈ । ਸਪੀਕਰ ਸਾਹਿਬ, ਅਜੇ ਵੀ ਰਿਹਾਇਸ਼ੀ ਮਕਾਨਾਂ ਦੀ ਬੜੀ ਦਿੱਕਤ ਹੈ । ਆਪ ਨੂੰ ਪਤਾ ਹੈ ਕਿ ਹੜ੍ਹਾਂ ਨਾਲ ਲੋਕਾਂ ਦੀਆਂ ਕੱਚੀਆਂ

[ਸਰਦਾਰ ਹਰਕਿਸ਼ਨ ਸਿੰਘ ਸੁਰਜੀਤ]

ਕੁਲੀਆਂ ਰੁੜ੍ਹ ਗਈਆਂ ਹਨ ਅਤੇ ਉਨ੍ਹਾਂ ਲੋਕਾਂ ਨੂੰ ਕਰਾਏ ਤੇ ਮਕਾਨ ਵੀ ਨਹੀਂ ਮਿਲ ਰਹੇ। ਮਕਾਨਾਂ ਦੀ ਹਾਲਾਂ ਵੀ ਬੜੀ ਤਕਲੀਫ ਹੈ। ਇਸ ਲਈ ਮੈਂ ਇਨ੍ਹਾਂ ਅੱਗੇ ਗੁਜ਼ਾਰਿਸ਼ ਕਰਦਾ ਹਾਂ ਕਿ ਜੇ ਕਰ ਇਹ ਇਸ ਬਿਲ ਵਿਚ ਸੋਧਾਈ ਲੈ ਆਉਣ ਤਾਂ ਇਹ ਕਾਫੀ ਬੇਹਤਰ ਹੋ ਜਾਂਦਾ ਹੈ ਅਤੇ ਇਸ ਨਾਲ ਬਹੁਤੇ ਲੋਕਾਂ ਨੂੰ ਫਾਇਦਾ ਹੋ ਜਾਂਦਾ ਹੈ। ਲੋਕ ਗਵਰਨਮੈਂਟ ਕੋਲੋਂ ਅਠ ਹਜ਼ਾਰ ਰੁਪਏ ਕਰਜ਼ਾ ਲੈਕੇ ਮਕਾਨ ਬਣਾ ਲੈਂਦੇ ਹਨ, ਫਿਰ ਉਨ੍ਹਾਂ ਦਾ ਕਰਾਇਆ ਵਧਾ ਵਧਾ ਕੇ ਕਿਰਾਏਦਾਰਾਂ ਨੂੰ ਖਾਹਮਖਾਹ ਹੈਰਾਨ ਕਰਦੇ ਹਨ। ਇਸ ਤਰ੍ਹਾਂ ਉਨ੍ਹਾਂ ਨੂੰ ਖਾਹਮਖਾਹ ਹੈਰਾਨ ਨਾ ਕੀਤਾ ਜਾਵੇ। ਮੈਂ ਸਮਝਦਾ ਹਾਂ ਕਿ ਇਹ ਬਿਲ ਕਾਫੀ ਹਦ ਤੀਕਰ in right direction ਹੈ ਪਰ ਜੇ ਕਰ ਇਸ ਵਿਚ ਹੁਣ ਸੁਧਾਈ ਨਾ ਲੈ ਆਏ ਤਾਂ 6 ਮਹੀਨੇ ਪਿਛੋਂ ਫੇਰ ਇਸ ਵਿਚ amendment ਲੈ ਆਉਣੀ ਪਏਗੀ। ਨਿੱਤ ਦਿਹਾੜੀ amending bills ਲਿਆਉਣ ਦੀ ਤਾਂ ਇਨ੍ਹਾਂ ਦੀ ਆਦਤ ਬਣ ਗਈ ਹੈ ਅਤੇ ਇਨ੍ਹਾਂ ਨੂੰ amending bill ਲੈ ਆਉਣ ਵਿਚ ਜ਼ਰਾ ਵੀ ਹਿਚਕਚਾਹਟ ਨਹੀਂ ਹੁੰਦੀ। ਸਾਡੀ ਸਰਕਾਰ ਇਹ ਨਹੀਂ ਕਰਦੀ ਕਿ ਇਕ ਵਾਰੀ ਹੀ ਚੰਗੀ ਤਰ੍ਹਾਂ ਸੋਚ ਵਿਚਾਰ ਕੇ ਅਤੇ legal ਰਾਏ ਲੈ ਕੇ ਕੋਈ comprehensive ਬਿਲ ਲੈ ਆਏ ਬਲਕਿ ਇਹ ਇਕੋ ਬਿਲ ਨੂੰ ਦੋ, ਚਾਰ ਜਾਂ ਪੰਜ ਵਾਰੀ ਵੀ amend ਕਰਨ ਵਿਚ believe ਕਰਦੀ ਹੈ। ਇਹ ਇਕ ਇਕ clause ਵਾਲੇ amending bill ਲਿਆਉਣਾ ਪਸੰਦ ਕਰਦੀ ਹੈ, ਜਿਨ੍ਹਾਂ ਬਿਲਾਂ ਦੀ ਕਿ parent Act ਤੋਂ ਬਗੈਰ study ਵੀ ਨਹੀਂ ਹੋ ਸਕਦੀ ਅਤੇ ਇਥੇ parent Acts study ਕਰਨ ਲਈ ਮਿਲਦੇ ਵੀ ਨਹੀਂ। ਇਸ ਨੂੰ ਚਾਹੀਦਾ ਹੈ ਕਿ ਬਜਾਏ ਬਾਰ ਬਾਰ amending bills ਲਿਆਉਣ ਦੇ ਇਕੋ ਵਾਰ ਇਕ comprehensive bill ਲੈ ਆਉਣ। ਇਸ ਲਈ ਮੈਂ ਕਹਿੰਦਾ ਹਾਂ ਕਿ ਇਸ ਬਿਲ ਵਿਚ ਹੁਣੇ ਹੀ ਇਹ amendment ਲਿਆ ਕੇ ਇਸ ਨੂੰ ਹੁਣੇ ਹੀ ਸੁਧਾ ਲੈਣ ਬਜਾਏ ਇਸ ਦੇ ਕਿ ਕੁਝ ਚਿਰ ਪਿੱਛੋਂ ਫਿਰ ਹੋਰ ਇਕ amending bill ਲਿਆਉਣਾ ਪਏ। ਇਹ ਬੜਾ right direction ਵਿਚ ਬਿਲ ਹੈ ਅਤੇ ਇਹ ਜ਼ਮੀਨਾਂ ਤੇ ਨਹੀਂ ਬਲਕਿ ਇਹ ਮਕਾਨਾਂ ਤੇ ਪੈਂਦਾ ਹੈ। ਅੱਗੇ ਜਿਹੜੇ ਬਿਲ ਆਉਂਦੇ ਰਹੇ ਹਨ ਉਨ੍ਹਾਂ ਬਾਰੇ ਚੌਧਰੀ ਸਿਰੀ ਚੰਦ ਅਤੇ ਇਸ ਪਾਸੇ ਦੇ ਹੋਰ ਕਈ ਸਾਥੀ ਇਹ ਇਤਰਾਜ਼ ਕਰਦੇ ਰਹੇ ਹਨ ਕਿ ਜਿੰਨੇ ਵੀ ਬਿਲ ਆਉਂਦੇ ਹਨ ਉਹ ਸਾਰੇ ਦੇ ਸਾਰੇ ਜ਼ਮੀਨਾਂ ਤੇ ਪੈਂਦੇ ਹਨ ਅਤੇ ਮਕਾਨਾਂ ਤੇ ਕੋਈ ਨਹੀਂ ਪੈਂਦਾ। ਇਹ ਬਿਲ ਮਕਾਨਾਂ ਤੇ ਪੈਂਦਾ ਹੈ ਇਸ ਲਈ ਮੈਂ ਇਸ ਦੀ support ਕਰਦਾ ਹਾਂ।

**श्री बाबू दयाल** (सोहना) : स्पीकर साहिब, मैं इस बिल को support करने के लिये खड़ा हुआ हूं। यह एक निहायत ही progressive कदम है जो हमारी गवर्नमैंट ने उठाया है। जितने भी बिल इस हाऊस में पेश होते थे उन पर सब से बड़ा एतराज़ यह होता था कि उन से सिर्फ ज़मीदारों पर ही कुलहाड़ा चलाया जाता था लेकिन जो लोग बड़ी बड़ी जायदादें और बड़े बड़े मकान शहरों में लिये बैठे हैं उन के लिये कोई ऐसा कानून पास नहीं किया जाता। जो original Act है उस में एक बड़ा भारी नुक्स यह था कि मकान वाले किसी से भी मकान खाली करवा सकते थे चूंकि उस में यह provision था कि अपने

5 P. M.

इस्तेमाल के लिए किसी को बेदखल कर सकते थे। इस बात का नाजायज़ इस्तेमाल भी होता था और अदालतों में मुकदमें होते थे। इस तरह

गांवों और शहरों के अंदर जो लोग कारोबार करते थे उन को बेदखल किया जाता था क्योंकि उन में हिम्मत तो नहीं होती थी कि मुकदमे बाज़ी में पड़ें और case High Court तक ले जाएं। स्पीकर साहिब, आप तो जानते ही हैं कि मुकदमेबाज़ी एक luxury है जिस में मालदार आदमी ही indulge कर सकते हैं। तो इस बिल को पेश करके यह provide किया जा रहा है कि बड़े बड़े मालिकान गैर मालिकान को बेदखल नहीं कर सकते। यह निहायत ही progressive कदम है जो इस गवर्नमैंट ने उठाया है। फिर यह कदम उठाया भी एक ऐसे Minister साहिब ने है जिन के अपने पास किराए के दो चार मकान हैं। शायद उन को भी यह दिक्कत पेश आए (हंसी) मगर उन्हों ने हिम्मत करके यह बिल पेश कर दिया। हज़ारों मिसालें हमारे सामने आती हैं। रिवाड़ी में एक रईस हैं जिन के पास हज़ारों मकान हैं मगर हर महीने 10, 20 आदमियों को आप रहने की बिना पर बेदखल कर देते हैं। फिर किराया पहले ले लेते हैं। इस बिल में एक कमी रह गई है कि अगर गवर्नमैंट के नोटिस में, Magistrate के नोटिस में यह बात आए कि यह मालिक मकान किराया ज़्यादा लेता है, पहले लेता है या रसीद नहीं देता तो उस के खिलाफ action लिया जाए। इस लिए मैं मिनिस्टर साहिब को मशवरा दूंगा कि इस चीज़ को provide करने के लिए amendment provide की जाए ताकि गरीबों की रक्षा हो सके। इस के अंदर यह जो ......

**अध्यक्ष महोदय :** मैं ने भी आप को रोकना नहीं है। देखते हैं कितना stamina है आप में अच्छी बातों के कहने के लिए और बुरी बातों के कहने के लिए। (I am also not going to check the hon. Member. Let us see how much stamina he has got both for saying good as well as bad things.)

**श्री बाबू दयाल :** स्पीकर साहिब, मैं ने कोई बुरी बात नहीं की है (*interruptions*) Statement of Objects and Reasons में एक निहायत अच्छी बात लिखी है। वह यह है कि जब हमारे बराबर की States दिल्ली और अजमेर मारवाड़ा ने इस बिल को 1947 से पास कर रखा है तो क्या वजह है कि इस तरह का बिल इस State में पास न हो। इस लिय मैं इस बिल के पेश करने के लिए Minister साहिब को मुबारकबाद देता हूं।

**मौलवी अब्दुल गनी डार** (नूह) : स्पीकर साहिब, मैं खुश हूं कि हमारे चीफ मिनिस्टर साहिब और डिप्टी मिनिस्टर साहिब ने एक अहम कदम उठाया है। आखिरकार एक बड़ा हाहाकार मचा कि जगह २ किराएदारों को मुख्तलिफ

[मौलवी अब्दुल ग़नी डार]

तरीकों से तंग किया जाता है। स्पीकर साहिब, एक कसबा है बाघा पुराना। चूंकि हर जगह किराएदारों के सिर पर एक तलवार लटकती है कि जब चाहें मालिक उन से जगह खाली करा लें : जिन जगहों का किराया पांच रुपए हुआ करता था आज यह पचास, साठ और अस्सी रुपए तक पहुंच गया है और जो बेचारे उधर से उजड़ कर आए हैं वह बड़ी मुश्किल में हैं। अगर दुकान से निकल जाएं तो फिर क्या हो। जनाब, आप को इल्म है कि एक पगड़ी सिस्टम चला। मतलब यह था कि सरकारी डंडे के डर से किराया तो ज़्यादा न लिया लेकिन पहले ही एक मोटी रकम ले ली जाती है। जब से यह पंजाबी सूबे का नारा लगा तब से अम्बाला में जिस दुकान का किराया दस रुपए था वह अस्सी या सौ रुपए हो गया और जिसकी पगड़ी तीन हज़ार रुपए थी वह बढ़कर बारह हज़ार रुपए हो गई। मुझे खुशी है कि यह अमैंडमैंट लाने से कुछ न कुछ रुकावट होगी। स्पीकर साहिब, ठीक फरमाया एक भाई ने कि हम तारीफ करते हैं, मगर जो सही कदम होगा उस की तो महिमा करनी ही होगी। मुझे यकीन है कि सरकार दूसरे भी मुनासिब कदम उठाएगी और वह यही होंगे कि मालिकान अपनी मलकियत का नाजायज़ फायदा न उठाएं जिस तरह कि आज उठारहे हैं। स्पीकर साहिब, आज हालत यह हो गई है कि जगह २ परेशानी है। यह भी ठीक है कि लैंडलाडर्ज़ घबराए हुए हैं। वह कहीं ट्रैक्टर्ज़ खरीदते हैं तो कहीं ज़मीन बाँटते हैं। यहां भी इसी तरह की खराबियां निकलती हैं और निकल रही हैं। लेकिन जहां मैं इस के लिए आप को मुबारकबाद देता हूं वहां मैं यह भी कहता हूँ कि अभी बड़ा कुछ करने की जरूरत है। अभी २ एक साहिब मेरे पास आए। उन्हों ने कहा कि मैं ने मकान बनाया और बड़े शौक से बनाया मगर उस में बस न सका क्यों ? कहा एक साबक मिनिस्टर हैं, उन्हों ने उसको उस वक्त कब्ज़े में लिया और अभी तक कब्ज़ा नहीं छोड़ते। मुझे यकीन है कि सरकार ऐसे लोगों को खाह वह कोई भी हो गलत सलाह नहीं देगी क्योंकि जिनकी जैनुइन डिफीकल्टी है उसको दूर करने में मदद देनी है फिर चाहे कोई साबक मिनिस्टर ही क्यों न हो। तो मैं सरदार प्रताप सिंह कैरों और डिप्टी मिनिस्टर दोनों को, ही मुबारकबाद देता हूं जिन्हों ने इस बीमारी का इलाज सोचा है जिस के लिए कि मज़दूर तबका और गरीब दुकानदार मुझे ऐपरोच करता है। तो मुझे यकीन है कि चीफ मिनिस्टर इस पुरानी शिकायत को दूर करेंगे जिस से लोगों की परेशानी दूर हो और सरकार की महिमा हो।

**दीवान जगदीश चन्द्र** (लुध्याना शहर उत्तर) : माननीय स्पीकर साहिब, एक Welfare और Socialist State में इस किस्म का बिल आना मुबारक है। शहरों में खास तौर पर आबादी बढ़ जाने के कारण बहुत से किराएदारान को दिक्कत होती थी और लोगों को ejectment proceedings (बेदखली की कार्यवाही) के लिए तैयार रहना पड़ता था। इस बिल से काफी

निकायस निकल जाएंगे और किरायादारों को काफी हद तक आराम हो जाएगा। लोग यह कह सकते हैं कि जो हक है लोगों का अपनी मर्जी से जायदाद को इस्तेमाल करने का उस पर यह किसी कदर छापा है लेकिन जिस तरह हमने बरई जमीनों के बारे में यह किया है कि जो जमीन की काश्त करता है वही उस में रहेगा और फायदा उठाएगा, उसी असूल की बिना पर यह भी करना मुनासिब ही था कि जो लोग किसी इमारत में रह कर अपनी रोजी कमाते हैं उन को किसी गलत बिना पर बेदखल न किया जाए। इस मौके पर मैं आप की मारफत सरकार का ध्यान एक बात की तरफ जरूर दिलाना चाहता हूँ। हमारे शहरों में पाकिस्तान बनने के बाद से निकासी जायदादों का मसला काफी हद तक अभी हल नहीं हुआ है और निकासी जायदादें अभी नीलाम होने को हैं। जो उन में से नीलाम हो गई हैं वह ज्यादा तर उन लोगों ने खरीदी हैं जो खुद निकासी और पुरुषार्थी हैं। तो इस बिल के पास हो जाने के बाद मुझे इस बात का डर ही नहीं बल्कि यकीन है कि इस बिल की रू से वह पुरुषार्थी जिन्होंने निकासी जायदाद की नकद कीमत अदा करके खरीदी है, इस से फायदा नहीं उठा सकेंगे क्योंकि वह अपनी दुकान और मकान खाली नहीं करवा सकेंगे। इस के साथ ही यह असर भी पड़ने का अंदेशा है क्योंकि ऐसी जायदाद से tenants बेदखल नहीं हो सकेंगे। इस लिए ऐसी जायदाद की कीमत कम हो जाएगी जिस से निकासी पूल पर adversely affect होगा। इस तरफ तवज्जुह देने की जरूरत है।

मेरे पास facts and figures नहीं हैं। वजीर साहिब ने फरमाया था कि वह facts and figures देखेंगे कि इस बिल के पास हो जाने से किसी प्रकार का और कहां तक असर पुरुषार्थी भाइयों पर पड़ता है। मैं जहां इस मुबारक कदम के लिए सरकार की सराहना करता हूं वहां यह भी अर्ज़ करना चाहता हूं कि सरकार की तरफ से इस बात पर तवज्जुह दी जाए कि जो भाई पाकिस्तान से उजड़ कर आए हैं उन्हें दुबारा तकलीफों का सामना न करना पड़े।

इस के इलावा, स्पीकर साहिब, इस बिल के पास हो जाने से निकासी pool में भी इस के असर पड़ने के इमकान हो सकते हैं। जो लोग निकासी जायदाद खरीद करते हैं उन में बैठे हुए लोगों को बेदखल नहीं कर सकते इस तरह निकासी pool में जो रुपया जाना है और जो पुरुषार्थियों के लिए pool बनाया गया है उस पर adverse असर पड़ेगा। जहां मैं इस बात की सराहना करता हूँ कि यह बिल लाया गया है वहां यह भी चाहता हूँ कि सरकार इस तरफ ध्यान दे।

इस बिल में एक यह चीज़ भी provide कर दी गई है कि High Court को अख्तियार होगा कि वह जिस फैसले को चाहे मिसल मंगवा कर

[दीवान जगदीश चन्द]
देख सकती है। कई ऐसे फैसले हैं जहां केस reconsider नहीं किए गए। पहले यह होता था कि aggrieved parties indirect तरीके से High Court में जाती थीं। इस बिल से High Court को यह अख्तियार दे कर Judiciary की शान को ऊँचा किया गया है। आखिर में मैं फिर इस बिल के पेश किए जाने की सराहना करता हूं।

**श्री चान्द राम अहलावत** (झज्जर): स्पीकर साहिब, मैं इस बिल की ताईद तो जरूर करता हूँ मगर मैं इस बिल को ज्यादा progressive नहीं कहता क्योंकि जो भी बिल हम पास करते हैं वह ऐसे लोगों को touch करता है जिन के हाथ में कुछ हो और जो इसको इस्तेमाल नहीं करते उनके लिए कुछ रास्ता ऐसा रख दिया जाता है कि वह कोई न कोई शरारत करते हैं लोगों को खी करने के लिए। इस लिए मैं समझता हूं कि ऐसा कानून आए कि जिन के पास अपने रहने के लिए घर हैं और फालतू हैं—जैसे बताया गया है कि हमारे डिप्टी मिनिस्टर के पास है–उसको भी लिया जा सके तो अच्छा होगा।

इसके इलावा, स्पीकर साहिब, जिस प्रकार हमने agricultural land के tenants के बारे में कानून पास किया है कि जब तक किसी को 5 standard acres ज़मीन न दी जाए वह बेदखल नहीं हो सकता इसी प्रकार इस बिल में भी provision रख देनी चाहिए थी कि जिस tenant के पास दूसरा घर न हो या उसे दूसरा घर न मिले उसे बेदखल नहीं किया जा सकता। जिस तरह कि आप ने commercial और industrial premises के लिए safeguard रखा है। वहां से tenant personal use की ground पर eject नहीं हो सकते और उन्हें मौका दिया जाता है, इसी तरह residential tenants को भी मौका दिया जाए जब तक कि उन्हें दूसरा घर नहीं मिलता। अगर वह बात आ जाती तो यह बिल और progressive बन जाता। हम जो नज़ाम कायम करने जा रहे हैं उस में हरेक आदमी के पास अपना घर होना चाहिए और reasonable standard of living होना चाहिए। इस लिए tenants के लिए ऐसी सहूलत होनी चाहिए।

**अध्यक्ष महोदय :** आप बताएं यह किस तरह relevant है? आप इस बिल के general principles पर बोलें। (Will the hon. Member please tell me how is it relevant ? He should speak on the general principles of this Bill.)

**श्री चान्द राम अहलावत :** खैर, मैं यह समझता हूं कि इस तरह की चीज़ आ जाती तो कोई फ़र्क न पड़ता और अच्छा होता।

इस के इलावा मैं यह भी कह देना चाहता हूं कि शहरों और देहातों की जाएदादों का जो आज कल फर्क है वह इस बिल के पास हो जाने से दूर हो जाता है।

फिर इस बिल में High Court का ज़िक्र आया है। यह अच्छा है कि High Court को अख्तियार दिए गए हैं। इन शब्दों के साथ मैं इस बिल की ताईद करता हूं।

**प्रोफैसर मोता सिंह आनन्दपुरी** (आदमपुर) : स्पीकर साहिब, इस बिल में दो बातों का ख्याल रखना बहुत ज़रूरी है। एक तो यह कि जो investment की जाती है वह सब land-owners की तरफ से की जाती है। अगर इस तरह की legislations लाई गईं तो वे disgusted हो जाएंगे जैसा कि आज कल हैं और वह नए मकान बनाने और इमारतें खड़ी करने से हट जाएंगे। इस लिए इस बात का ख्याल रखना चाहिए।

फिर कोई tenant जो किसी residential property में हो या non-residential property में हो उन दोनों की हौसला अफज़ाई के लिए कोई चीज़ इस बिल में होनी चाहिए। Rent के मुतअल्लिक कोई ऐसा provision हो जिस से वह बिल्कुल मायूस न हों क्योंकि rent पर इतनी restrictions नहीं हैं। इस चीज़ का ख्याल रखना चाहिए बाकी पहलुओं से यह बिल एक अच्छा provision है। क्योंकि यह बिल non-residential property को apply नहीं करता इस लिए मैं चाहता हूं कि non-residential property को भी इस में शामिल कर लिया जाए।

**अध्यक्ष महोदय :** यह बात इसमें कैसे आ सकती है ? यह तो पुराने ऐक्ट पर एक amendment है। (How is it relevant ? The Bill is only to amend the original Act.)

**प्रोफैसर मोता सिंह आनन्दपुरी :** जनाब यह जो बिल लाया गया है यह पहले Rent Restriction Act को amend करता है और साथ ही उसको Ajmer Marwara Rent Control Act 1947 के at par करने के लिए लाया गया है। हमारे जो tenants हैं उन की hardship को दूर करने के लिए और उनके rights को Ajmer Marwara और Delhi के at par करने के लिए Ajmer Marwara Rent Control Act की रोशनी में यह बिल लाया गया है। यह अच्छी बात है कि इस ऐक्ट में जो lacuna था वह अब amending बिल के ज़रिये पूरा किया जा रहा है। लेकिन अब सवाल residential और non-residential

[प्रोफैसर मोता सिंह आनन्दपुरी]

property का है। अगर residential और non-residential दोनों के लिए provision कर दिया जाता तो अच्छा होता। असल में residential और non-residential properties के लिए कई दिक्कतें ऐसी आती हैं और कई ऐसे loopholes हैं जिन्हें land owners misuse करते हैं। क्योंकि personal use लफ़्ज़ के होने से tenants को बहुत तकलीफ़ों का सामना करना पड़ता है इस लिए इसे दूर करने के लिए और जो इन लफ्ज़ों की आड़ में झगड़े खड़े हो जाते हैं इन्हें दूर करने के लिए non-residential और residential दोनों के लिए provision होने ज़रूरी हैं। क्योंकि non-residential property पर भी वही दिक्कतें tenants को आती हैं और मालिक कई तरह की हीलो हुज्जत करते हैं इस लिए जिस तरह industrial और commercial premises पर है non-residential पर भी कर दिया जाए।

इस के इलावा मैं एक बात खास तौर पर कहना चाहता हूँ कि पाकिस्तान से आए हुए refugees को ख्याल में रख कर ज़रूरी है कि इस बिल से उन्हें तकलीफ न हो। उन में से बहुतों को मकान अलाट हुए हैं और कइयों को नहीं मगर वे बस रहे हैं। अगर उन्हें निकाल दिया गया तो वह और मुसीबत में पड़ जाएंगे। अगर यह बात भी add कर दी जाती तो अच्छा होता ताकि refugee tenants को तकलीफ का सामना न करना पड़े।

एक चीज़ पर मैं आप को खास तौर पर मुबारकबाद देना चाहता हूँ कि आप ने appellate authority के केसों को सुनने का अख्तियार High Court को दिया है, यह सचमुच बड़ी सोच के बाद इस पुराने बिल में improvement की गई है। मुझे उम्मीद है कि जो suggestions मैं ने दिए हैं, उनका ख्याल रखा जाएगा।

**Sardar Hari Singh :** Sir, I beg to move—

That the question be now put.

**Mr. Speaker :** Question is—

That the question be now put.

*The motion was carried.*

**Mr. Speaker :** Question is—

That the East Punjab Urban Rent Restriction (Amendment) Bill be taken into consideration at once.

*The motion was carried.*

**Mr. Speaker :** Now the House will proceed to consider the Bill clause by clause.

## CLAUSE 2

**Minister for Public Works (Shri Mool Chand Jain) :** Sir, I have given notice of a small amendment to this Clause.

**Mr. Speaker :** Yes, you may move it.

**Minister for Public Works :** Sir, I beg to move –

> In line 3, –
> *for* "1948" *substitute* "1949".

This amendment seeks to remove a clerical error which has crept in Clause 2. I hope that it will be accepted by the House.

**Mr. Speaker :** Motion moved –

> In line 3,—
> *for* "1948" *substitute* "1949".

**Mr. Speaker :** Question is –

> In line 3,–
> *for* "1948" *substitute* "1949.

*The motion was carried.*

**Mr. Speaker :** Question is –

> That Clause 2, as amended, stand part of the Bill.

*The motion was carried.*

## CLAUSES 3 AND 1 AND TITLE

**Mr. Speaker :** If there be no objection, I will put the remaining clauses and the Title of the Bill together to the vote of the House.

(*Voices : No objection.*)

**Mr. Speaker :** Question is –

> That Clauses 3 and 1 and the Title stand part of the Bill.

*The motion was carried.*

**Deputy Minister (Shri Balwant Rai Tayal) :** Sir, I beg to move –

> That the East Punjab Urban Rent Restriction (Amendment) Bill be passed.

**Mr. Speaker :** Motion moved –

> That the East Punjab Urban Rent Restriction (Amendment) Bill be passed.

**ਸ਼੍ਰੀ ਵਧਾਵਾ ਰਾਮ ( ਫ਼ਾਜ਼ਿਲਕਾ ) :** ਪ੍ਰਧਾਨਜੀ, ਇਹ ਜੋ ਬਿਲ ਪਾਸ ਹੋ ਰਿਹਾ ਹੈ ਇਸ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਸ ਮਕਸਦ ਲਈ ਪਾਸ ਕਰਨਾ ਚਾਹੁੰਦੇ ਹੋ ਉਹ ਤੁਹਾਡਾ ਮਕਸਦ ਪੂਰਾ ਨਹੀਂ ਹੋਵੇਗਾ, ਜੇਕਰ ਮੇਰੀਆਂ ਗੱਲਾਂ ਤੇ, ਜਿਹੜੀਆਂ ਮੈਂ ਦੱਸਣ ਲੱਗਾ ਹਾਂ, ਧਿਆਨ ਨਾ ਦਿੱਤਾ ਗਿਆ ।

**ਜ਼ਰਾਇਤ ਅਤੇ ਪੰਚਾਇਤ ਮੰਤਰੀ :** ਆਪਣੇ ਲੀਡਰ ਨੂੰ ਤਾਂ ਪਹਿਲਾਂ ਪੁੱਛ ਲਿਆ ਕਰੋ।

**ਸ ਦਾਰ ਚੰਨਣ ਸਿੰਘ ਧੂਤ :** ਪੂਰੀ ਗੱਲ ਤਾਂ ਪਹਿਲਾਂ ਸੁਣ ਲਵੋ।

**ਸ਼੍ਰੀ ਵਧਾਵਾ ਰਾਮ :** ਪਹਿਲੀ ਗੱਲ ਤਾਂ ਇਹ ਹੈ ਕਿ ਇਸ ਬਿਲ ਵਿਚ ਇਸ ਚੀਜ਼ ਦਾ ਕੋਈ ਜ਼ਿਕਰ ਨਹੀਂ ਕਿ ਜਿਹੜੇ ਮਕਾਨ ਖਾਲੀ ਪਏ ਹੋਏ ਹਨ, ਵੱਡੇ ੨ ਸਰਮਾਏਦਾਰਾਂ, ਰਈਸਾਂ ਅਤੇ ਰਜਵਾੜਿਆਂ ਦੇ, ਉਨ੍ਹਾਂ ਨੂੰ ਲੈਣ ਦਾ ਕੋਈ ਜ਼ਿਕਰ ਨਹੀਂ ਹੈ। ਰਈਸਾਂ, ਰਜਵਾੜਿਆਂ ਨੇ ਵੱਡੇ ਆਲੀਸ਼ਾਨ ਮਕਾਨ, ਬੰਗਲੇ, ਚਾਰ ੨ ਕਨਾਲ ਦੇ ਨੋਹਰੇ ਅਤੇ ਕੋਠੀਆਂ ਬਣਾਈਆਂ ਹਨ ਉਨ੍ਹਾਂ ਨੂੰ ਲੈਣ ਦਾ ਕੋਈ ਜ਼ਿਕਰ ਨਹੀਂ, ਉਹ ਬਗੈਰ ਵਰਤੋਂ ਤੋਂ ਪਏ ਹੋਏ ਹਨ। ਮੈਂ ਵੀ ਵੇਖਿਆ ਹੈ ਕਿ ਕਈ ਕਸਬੇ ਅਜਿਹੇ ਹਨ ਜਿਥੇ ਵੱਡੇ ੨ ਨੋਹਰੇ, ਜਿਨ੍ਹਾਂ ਨੂੰ ਹਵੇਲੀਆਂ ਕਹਿੰਦੇ ਹਨ ਅਤੇ ਜਿਨ੍ਹਾਂ ਵਿਚ ਇਕ ੨ ਵਿਚ ਕਈ ੨ ਟੱਬਰ ਰਹਿ ਸਕਦੇ ਹਨ, ਉਨ੍ਹਾਂ ਵਲ ਅੱਜ ਤਕ ਕਿਸੇ ਨੇ ਧਿਆਨ ਨਹੀਂ ਦਿੱਤਾ............।

**अध्यक्ष महोदय :** इस बात का ख्याल रखें कि यह बिल की तीसरी reading है। (The hon. Member may keep this fact in view that this is the third reading of the Bill.)

**ਸ਼੍ਰੀ ਵਧਾਵਾ ਰਾਮ :** ਪ੍ਰਧਾਨ ਜੀ, ਮੈਂ ਤਾਂ ਇਹੋ ਅਰਜ਼ ਕਰ ਰਿਹਾ ਹਾਂ ਕਿ ਜਿਸ ਤਰ੍ਹਾਂ ਇਥੇ ਕਾਨੂੰਨ ਪਾਸ ਹੋਇਆ ਹੈ ਕਿ ਜਿਹੜੀ ਬੰਜਰ ਜ਼ਮੀਨ ਹੋਵੇਗੀ ਅਤੇ ਜਿਸ ਵਿਚ ਮਾਲਕ ਨੇ ਵਾਹੀ ਨਾ ਕੀਤੀ ਉਹ ਉਸ ਤੋਂ ਲੈ ਲਈ ਜਾਵੇਗੀ ਅਤੇ ਬਗੈਰ ਜ਼ਮੀਨ ਵਾਲੇ ਗਰੀਬਾਂ ਨੂੰ ਦੇ ਦਿੱਤੀ ਜਾਵੇਗੀ। ਮੈਂ ਇਹੋ ਕਹਿੰਦਾ ਹਾਂ ਕਿ ਇਸੇ ਤਰ੍ਹਾਂ ਇਥੇ ਹੋਣਾ ਚਾਹੀਦਾ ਸੀ ਕਿ ਉਹ ਮਕਾਨ ਜਿਹੜੇ ਬਗੈਰ ਕਿਸੇ ਕੰਮ ਤੋਂ ਪਏ ਹੋਏ ਹਨ, ਵਿਹਲੇ ਰੱਖੇ ਹੋਏ ਹਨ, ਉਨ੍ਹਾਂ ਨੂੰ ਵੀ ਲੈ ਲਿਆ ਜਾਂਦਾ ਭਾਵੇਂ ਕਿਸੇ ਦੇ ਵੀ ਹੁੰਦੇ।

ਫੇਰ ਇਥੇ ਇਹ ਕਿਹਾ ਗਿਆ ਹੈ ਕਿ ਅਪਣੇ ਰਹਿਣ ਲਈ ਯਾਨੀ ਰਿਹਾਇਸ਼ ਲਈ ਜੇਕਰ ਲੈਣਾ ਚਾਹੇ ਤਾਂ ਮਾਲਕ ਲੈ ਸਕਦਾ ਹੈ। ਇਸ ਤਰ੍ਹਾਂ ਤਾਂ ਇਹ ਹੋਵੇਗਾ ਜਿਸ ਦੇ ਪੰਜ ਸੱਤ ਲੜਕੇ ਹੋਣਗੇ ਉਹ ਕਹੇਗਾ ਕਿ ਮੇਰੇ ਮੁੰਡੇ ਤਾਂ ਇਕੱਲੇ ਰਹਿਣਾ ਚਾਹੁੰਦੇ ਹਨ ਇਸ ਲਈ ਮੇਰੇ ਇਤਨੇ ਮਕਾਨ ਖਾਲੀ ਕਰਾਉ ਅਤੇ ਉਹ ਕਾਨੂੰਨ ਦੀ ਰਾਹੀਂ ਖਾਲੀ ਕਰਾ ਵੀ ਲਵੇਗਾ। ਫੇਰ ਉਸਦੇ ਪੋਤਰੇ ਹੋ ਜਾਣਗੇ ਅਤੇ ਉਨ੍ਹਾਂ ਲਈ ਵੀ ਜੁਦੇ ਮਕਾਨ ਮੰਗੇਗਾ, ਇਸ ਤਰ੍ਹਾਂ ਸਭ ਕਿਰਾਏਦਾਰ ਕਢਾ ਦੇਵੇਗਾ। ਇਹ ਗਲ ਨਹੀਂ ਹੋਣੀ ਚਾਹੀਦੀ। ਉਸ ਨੂੰ ਜੇਕਰ ਲੋੜ ਹੈ ਮਕਾਨ ਦੀ ਤਾਂ ਉਹ ਆਪ ਕਿਰਾਏ ਤੇ ਲੈ ਲਵੇ ਅਤੇ ਆਪਣੇ ਮਕਾਨਾਂ ਦਾ ਕਿਰਾਇਆ ਵਸੂਲ ਕਰਦਾ ਰਹੇ। ਅਪਣੀ ਰਿਹਾਇਸ਼ ਦਾ ਇੰਤਜ਼ਾਮ ਖੁਦ ਕਰੇ, ਕਿਰਾਏਦਾਰਾਂ ਨੂੰ ਤੰਗ ਨਾ ਕਰੇ। ਇਸ ਲਈ ਇਸ ਚੀਜ਼ ਨੂੰ ਰੋਕਣ ਲਈ ਕੁਝ ਹੋਣਾ ਚਾਹੀਦਾ ਸੀ। ਤੁਸੀਂ ਵੇਖਣਾ ਕਿ ਮਾਲਿਕ ਮਕਾਨਾਂ ਨੇ ਕਿਸ ਤਰ੍ਹਾਂ ਬਹਾਨੇ ਕਢਣੇ ਹਨ। ਇਸ ਤੋਂ ਇਲਾਵਾ ਇਥੇ ਇਕ ਹੋਰ ਗੱਲ ਵੀ ਹੈ ਉਹ ਇਹ ਕਿ ਮਕਾਨਾਂ ਦੀ ਮੁਰੰਮਤ ਦੇ ਬਹਾਨੇ ਅਤੇ ਹੋਰ development ਸਕੀਮ ਦੇ ਬਹਾਨੇ ਮਕਾਨ ਲਏ ਜਾ ਸਕਦੇ ਹਨ। ਇਹ ਜੋ ਬਿਲ ਹੈ .... ... ... ... ।

**Mr. Speaker :** This is a far fetched idea.

**ਸ਼੍ਰੀ ਵਧਾਵਾ ਰਾਮ :** ਸਪੀਕਰ ਸਾਹਿਬ ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਇਹ ਵੀ ਜੇਕਰ ਇਸ ਬਿਲ ਵਿਚ ਕਰ ਦਿੱਤਾ ਜਾਂਦਾ ਕਿ ਮੁਰੰਮਤ ਵਗੈਰਾ ਕਰਨ ਤੋਂ ਬਾਦ ਫੇਰ ਉਹ ਮਕਾਨ

ਕਿਰਾਏਦਾਰ ਨੂੰ ਦੇ ਦਿਤਾ ਜਾਵੇਗਾ ਤਾਂ ਜੋ ਉਹ ਉਸ ਵਿਚ ਰਿਹਾਇਸ਼ ਇਖਤਿਆਰ ਕਰੇ, ਫੇਰ ਇਹ ਗੱਲ ਮੰਨੀ ਜਾ ਸਕਦੀ ਸੀ। ਇਸ ਲਈ ਮੈਂ ਕਹਾਂਗਾ ਕਿ ਇਸ ਬਿਲ ਵਿਚ ਬਹੁਤ ਨੁਕਸ ਹਨ ਅਤੇ ਇਸ ਨਾਲ ਕਿਰਾਏਦਾਰ ਨੂੰ ਕੋਈ ਖਾਸ ਫਾਇਦਾ ਨਹੀਂ ਪੁੱਜਣਾ ਕਿਉਂਕਿ ਇਹ ਸਾਰਿਕੇ ਜਾਇਦਾਦ ਲੋਕਾਂ ਨੂੰ ਕਾਫੀ ਢਿੱਲ ਦਿੰਦਾ ਹੈ।

**लोक कार्य मन्त्री (श्री मूल चन्द जैन) :** स्पीकर साहिब, यह जो Urban Rent Restriction Act है और उसमें जो यह तरमीम पेश हुई है और बिल की शकल में यहां पेश है मुझे यह देख कर बड़ी खुशी हुई है कि हाउस के हर section ने इसका बड़ा स्वागत किया है। इस में यह भी बड़ी खुशी की बात है और यह इस बात की निशानी है कि जब भी कोई ऐसा progressive measure आए तो सब उसका स्वागत करते हैं। इस amending बिल के बारे में कुछ सुझाव भी दिए गए हैं और कुछ थोड़ी बहुत नुक्ताचीनी भी की गई है। एक बात तो यहां पर कही गई है कि यह रिहायशी मकानों पर लागू नहीं होता है। मगर, स्पीकर साहिब, अगर principal Act का मुताल्या करें तो उसके section 13 क्लाज़ तीन और सब-क्लाज़ एक में साफ तौर पर लिखा है कि अगर किसी के पास एक रिहायशी मकान है तो वह दूसरा रिहायशी मकान खाली नहीं करा सकता है। इस लिए यह कहना और इस हाउस में इस बात का जिक्र करना कि यह बिल रिहायशी मकानों पर लागू नहीं होता है मेरे ख्याल में यह बात मुनासिब नहीं थी और यह बात बिल्कुल बगैर सोचे समझे कह दी गई है। हां, एक बात तो जरूर है। वह यह कि अगर किसी आदमी के पास सिर्फ एक ही मकान है और वह उस मकान को किराए पर देकर बाहर चला जाता है और कुछ अर्सा के बाद वापस आता है तब तो उसे इजाजत मिलनी ही चाहिए, क्योंकि उसे रिहायश के लिए एक मकान तो चाहिए ही। एक मकान रहने के लिए रखने की इजाजत देना तो इन्साफ की बात है। इसके इलावा दूसरा एतराज़ मेरे मित्र श्री बाबू दयाल जी ने किया है कि मालिक मकान बहुत किराया वसूल कर लेते हैं वगैरह २। इस बारे में अर्ज़ है कि इसी Act की Section 19 में साफ दर्ज है कि इस Act की किसी दफा की अगर कोई खिलाफवर्ज़ी करेगा तो उसको कानून के मुताबिक पूरी सजा मिलेगी, इस लिए कोई मालिक मकान अगर ऐसा करेगा तो सजा पाएगा। तीसरी बात दीवान जगदीश चन्द्र की तरफ से कही गई है कि इस बिल के पास हो जाने और Act बन जाने पर निकासी जायदादों के जो किराएदार हैं और खास तौर पर जो displaced persons हैं उनको नुकसान होगा। मैं तो इससे यह समझता हूँ कि शायद मेरे फाज़िल दोस्त को इस चीज़ का इल्म नहीं है कि हमारे पंजाब में बहुत ज़्यादा तादाद में displaced भाई हैं जो लोकल मकानों और दुकानों पर काबज़ हैं बतौर tenants के। उनके मुकाबले में

[लोक कार्य मंत्री]
जिन local लोगों का निकासी जायदादों पर बतौर tenants के कबजा है उनकी बहुत थोड़ी तादाद है। अगर इसे 1 और 10 की निस्बत कहा जाए तो मेरे ख्याल में मुबालगा न होगा। तो मेरे कहने का मतलब यह है कि इस से ज्यादा फायदा displaced भाइयों को होगा और वह protect हो जाएंगे और इस कानून के पास हो जाने से हकीकी तौर पर displaced persons की सेवा होगी इसके इलावा निकासी जायदादों पर जो local आदमी काबिज़ हैं वह गरीब लोग हैं, और ग़रीब दुकानदार हैं। उनको भी इससे protection मिलेगी। मगर उनकी तादाद, जैसा कि मैं ने पहले कहा, उनके मुकाबले में बहुत थोड़ी है। मैं यह अर्ज़ करूंगा कि यह एक निहायत progressive measure है और कोई भाई इस बात से इनकार नहीं कर सकता, क्योंकि हर हालत में इस से गरीबों को ही फायदा होगा। एक बात और मेरे बजुर्ग दोस्त की तरफ से कही गई है कि इस कानून के पास हो जाने से इमारतों की तामीर में फर्क पड़ जाएगा। उनकी इत्तलाह के लिए मैं यह अर्ज़ कर देना चाहता हूँ कि हमारे पंजाब में पहले ही इसी कानून के मातहत गवर्नर साहिब का एक notification है कि जो मकान 1956, 1957 और 1958 में नए बनेंगें, चाहे मकान हों चाहे दुकानें उन पर पांच साल तक किराया का कानून लागू नहीं होगा। तो इसमें शक करने की कोई गुंजाइश नहीं कि यह होगा या वह होगा। इस बिल का फायदा ही फायदा होगा और गरीब tenants को protection मिलेगी। मैं ज्यादा समय नहीं लेना चाहता, सिर्फ इतना ही कहूँगा कि यह एक बड़ा progressive measure है और मुझे विश्वास है कि यह इत्तफाक राय से पास होगा।

**Mr. Speaker** : Question is—

That the East Punjab Urban Rent Restriction (Amendment) Bill be passed.

*The motion was carried.*

---

## THE PUNJAB SPECIAL POWERS (PRESS) BILL, 1956

**Chief Minister (Sardar Partap Singh Kairon)** : Sir, I beg to introduce the Punjab Special Powers (Press) Bill.

**Chief Minister :** Sir, I beg to move—

That the Punjab Special Powers (Press) Bill be taken into consideration at once.

ਸਪੀਕਰ ਸਾਹਿਬ, ਮੈਨੂੰ ਇਹ ਬਿਲ ਇਸ ਹਾਊਸ ਵਿਚ ਪੇਸ਼ ਕਰਨ ਵਿਚ ਬੜਾ ਦੁਖ ਹੋ ਰਿਹਾ ਹੈ। ਦੁਖ ਇਸ ਕਰਕੇ ਕਿ ਇਸ ਸੂਬੇ ਵਿਚ ਕੋਈ ਮਾੜੀ ਗੱਲ ਹੈ ਜਿਸ ਲਈ ਇਹ ਬਿਲ ਪੇਸ਼ ਕੀਤਾ ਜਾ ਰਿਹਾ ਹੈ। ਜੇ ਸੂਬੇ ਦੇ ਹਾਲਾਤ ਮਾੜੇ ਨਾ ਹੁੰਦੇ ਤਾਂ ਮੇਰੇ ਤੋਂ ਵਧ ਅੱਜ ਕਿਸੇ ਨੂੰ ਖੁਸ਼ੀ ਨਾ ਹੁੰਦੀ।

ਸੂਬੇ ਵਿਚ ਅੱਜ ਕੱਲ ਇਹੋ ਜਿਹੀਆਂ ਚੀਜ਼ਾਂ ਹੋ ਰਹੀਆਂ ਹਨ ਜਿਨ੍ਹਾਂ ਦੇ ਕਾਰਨ ਮੈਨੂੰ ਇਹ ਬਿਲ ਲਿਆਉਣ ਦੀ ਲੋੜ ਪਈ ਹੈ । ਇਹ ਬਿਲ ਬਜ਼ਾਤੇ ਖੁਦ ਕਿਸੇ ਸਿਆਸੀ activity ਤੇ ਰੋਕ ਨਹੀਂ ਲਾਉਂਦਾ, ਕਿਸੇ ਸਮਾਜਿਕ activity ਤੇ ਰੋਕ ਨਹੀਂ ਲਾਉਂਦਾ, ਕਿਸੇ ਵਿਰੋਧੀ ਪਕਸ਼ ਤੇ ਪਾਬੰਦੀ ਨਹੀਂ ਲਾਉਂਦਾ । ਇਹ ਬਿਲ ਸਿਰਫ ਇਸ ਲਈ ਲਿਆਂਦਾ ਗਿਆ ਹੈ ਕਿ ਹਿੰਦੂ, ਸਿਖ ਤੇ ਦੂਜੀਆਂ ਸ਼੍ਰੇਣੀਆਂ ਵਿਚ ਤਫਰਕਾ ਪੈਦਾ ਕਰਨ ਦੀ ਕੋਸ਼ਿਸ਼ ਨਾ ਕੀਤੀ ਜਾਏ । ਪੰਜਾਬੀ ਬੜੇ ਚੰਗੇ ਹਨ । ਹਰ ਪਾਸੇ ਲੋਕ ਇਨ੍ਹਾਂ ਦੀ ਸ਼ਲਾਘਾ ਕਰਦੇ ਹਨ ਪਰ ਸਲਾਹਾਂ ਦੇਣ ਵਾਲੇ ਇਨ੍ਹਾਂ ਲੋਕਾਂ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਕਰਦੇ ਹਨ ਤੇ ਇਕ ਦੂਜੇ ਦੇ ਤਅੱਲੁਕਾਤ ਨੂੰ ਵਗਾੜਨ ਦੀ ਕੋਸ਼ਿਸ਼ ਕਰਦੇ ਹਨ । ਪਰ ਬਾਵਜੂਦ ਇਸ ਤਲਖੀ ਤੇ ਤੁਰਸ਼ੀ ਦੇ ਮੇਰੀ ਇਹ ਖਾਹਸ਼ ਹੈ ਕਿ ਪੰਜਾਬ ਵਿਚ ਇਹੋ ਜਿਹੇ ਹਾਲਾਤ ਨਾ ਪੈਦਾ ਹੋਣ ਜਿਨ੍ਹਾਂ ਦੇ ਕਾਰਨ ਗੋਲੀ ਚਲਾਉਣ ਦੀ ਨੌਬਤ ਆਏ । ਮੈਨੂੰ ਇਸ ਗਲ ਦੀ ਖੁਸ਼ੀ ਤੇ ਮਾਣ ਹੈ ਕਿ ਇਸ ਪ੍ਰਾਂਤ ਵਿਚ ਇਹੋ ਜਿਹੇ ਤਬਕੇ ਦੀ ਮੌਜੂਦਗੀ ਦੇ ਬਾਵਜੂਦ ਜਿਹੜਾ ਖਿਆਲਾਂ ਦੀ ਅੱਗ ਲਾਉਣ ਤੋਂ ਸੰਕੋਚ ਨਹੀਂ ਕਰਦਾ ਪੰਜਾਬੀਆਂ ਨੇ ਅਪਣਾ ਦਮਾਗੀ ਤਵਾਜ਼ਨ ਠੀਕ ਰਖਿਆ ਹੈ । ਅੱਗ ਲਾਉਣ ਵਾਲਿਆਂ ਭਰਾਵਾਂ ਵਲੋਂ ਇਕ ਦੂਜੇ ਨੂੰ ਲੜਾਨ ਤੇ ਦੂਰ ਕਰਨ ਦੀ ਕੋਈ ਕਸਰ ਨਹੀਂ ਰਹੀ ਪਰ ਮੈਂ ਨਹੀਂ ਸਮਝ ਸਕਿਆ ਕਿ ਇਹ ਕਿਹੜੀ ਦੇਸ਼ ਸੇਵਾ ਹੈ ਕਿ ਹਿੰਦੂਆਂ ਤੇ ਸਿਖਾਂ ਵਿਚ ਮੁਨਾਫਰਤ ਪਾਈ ਜਾਏ, ਉਨ੍ਹਾਂ ਵਿਚ ਤੁਰਸ਼ੀ ਪੈਦਾ ਕਰਕੇ ਉਨ੍ਹਾਂ ਦੇ ਸਦੀਆਂ ਦੇ ਤਅੱਲੁਕਾਤ ਨੂੰ ਖ਼ਤਮ ਕੀਤਾ ਜਾਏ । ਮੈਂ agitations ਨੂੰ ਕੋਈ ਬੁਰਾ ਨਹੀਂ ਸਮਝਦਾ ਪਰ ਮੈਂ ਇਹ ਜ਼ਰੂਰ ਚਾਹੁੰਦਾ ਹਾਂ ਕਿ agitations peaceful ਤਰੀਕਿਆਂ ਨਾਲ ਕੀਤੀਆਂ ਜਾਣੀਆਂ ਚਾਹੀਦੀਆਂ ਹਨ । ਉਨ੍ਹਾਂ ਨੂੰ ਇਹ ਕਹਿਣਾ ਸ਼ੋਭਾ ਨਹੀਂ ਦੇਂਦਾ ਕਿ Regional Formula ਨਾਲ ਹਿੰਦੂਆਂ ਨੂੰ ਸਿਖਾਂ ਦਾ ਗੁਲਾਮ ਬਣਾਇਆ ਜਾ ਰਿਹਾ ਹੈ । ਦੇਸ਼ ਦਾ ਜੋਸ਼ ਦੇ ਕੇ, ਧਰਮ ਦਾ ਜੋਸ਼ ਦੇ ਕੇ, ਜ਼ਿੰਦਗੀ ਦਾ ਜੋਸ਼ ਦੇ ਕੇ ਲੋਕਾਂ ਨੂੰ ਵਰਗਲਾਨਾ ਠੀਕ ਤੇ ਉਚਿਤ ਮਾਲੂਮ ਨਹੀਂ ਹੁੰਦਾ । ਮੈਂ ਇਹੋ ਜਿਹੀਆਂ ਗਲਾਂ ਆਪਣੇ ਸੂਬੇ ਵਿਚ ਨਹੀਂ ਵੇਖਣਾ ਚਾਹੁੰਦਾ । ਇਸ ਕਿਸਮ ਦੇ ਮਜ਼ਮੂਨ ਲਗਾਤਾਰ ਅਖਬਾਰਾਂ ਵਿਚ ਛਪਦੇ ਰਹੇ ਹਨ ਤੇ ਇਹੋ ਜਿਹੀ ਫਿਜ਼ਾ ਪੈਦਾ ਕਰਨ ਦੀ ਜ਼ਿੰਮੇਦਾਰੀ ਅਖਬਾਰਾਂ ਤੇ ਆ ਜਾਂਦੀ ਹੈ । ਮੈਂ ਸਮਝਦਾ ਹਾਂ ਕਿ ਜਮਹੂਰੀਅਤ ਤੇ ਪੰਚਾਇਤੀ ਰਾਜ ਚਲ ਹੀ ਨਹੀਂ ਸਕਦਾ ਜਦੋਂ ਤਕ ਅਖਬਾਰ ਵਾਲਿਆਂ ਨੂੰ ਖੁਲ੍ਹੀ ਇਜਾਜ਼ਤ ਨਾ ਹੋਵੇ । ਪਰ ਖੁਲ੍ਹੀ ਇਜਾਜ਼ਤ ਦਾ ਇਹ ਮਤਲਬ ਨਹੀਂ ਕਿ ਭੈਣ-ਭਾਈ ਨੂੰ, ਸਦੀਆਂ ਦੇ ਖ਼ੂਨ ਦੇ ਰਿਸ਼ਤਿਆਂ ਨੂੰ, ਧਰਮ ਨੂੰ ਮੰਨਣ ਵਾਲਿਆਂ ਨੂੰ ਛੋਟੀਆਂ ਛੋਟੀਆਂ ਗੱਲਾਂ ਤੇ ਲੜਾ ਕੇ ਸੂਬੇ ਦਾ ਸਤਿਆਨਾਸ ਕੀਤਾ ਜਾਏ । ਮੈਂ ਅਖਬਾਰਾਂ ਦੀ ਪੂਰਣ ਸਵਤੰਤਰਤਾ ਦਾ ਹਾਮੀ ਹਾਂ ਪਰ ਇਸ ਸਵਤੰਤਰਤਾ ਦਾ ਅਰਥ ਮੁਜਰਮਾਨਾ ਆਜ਼ਾਦੀ ਨਹੀਂ । ਮੈਂ criminality ਤੇ criminal liberty ਦਾ ਹਾਮੀ ਨਹੀਂ । ਮੈਂ ਚਾਹੁੰਦਾ ਹਾਂ ਕਿ ਇਥੇ ਹਿੰਦੂ-ਸਿਖ ਸਵਾਲ ਨਾ ਛੇੜਿਆ ਜਾਏ । ਇਨ੍ਹਾਂ ਦੋ ਜਾਤੀਆਂ ਵਿਚ ਫੁੱਟ ਪਾਉਣ ਦੀ ਕੋਸ਼ਿਸ਼ ਨਾ ਕੀਤੀ ਜਾਏ । ਜੇ ਕੋਈ Betterment Fees ਦੀ ਮੁਖਾਲਫਤ ਕਰਦਾ ਹੈ ਤਾਂ ਬੇਸ਼ਕ ਕਰੇ, ਜੇ ਕੋਈ ਇਸ ਮਾਮਲੇ ਤੇ agitation ਕਰਨਾ ਚਾਹੁੰਦਾ ਹੈ ਤਾਂ ਬੇਸ਼ਕ ਕਰੇ ਪਰ ਕਿਸੇ ਨੂੰ ਇਹ ਸ਼ੋਭਾ ਨਹੀਂ ਦੇਂਦਾ ਕਿ ਉਹ ਧਰਮ ਦੀ ਬਿਨਾ ਤੇ ਹਿੰਦੂਆਂ ਤੇ ਸਿਖਾਂ ਨੂੰ ਆਪੋ ਵਿਚ ਲੜਾਏ । ਇਨ੍ਹਾਂ ਦੇ ਔਤਾਰ ਸਾਂਝੇ, ਗੁਰੂ ਸਾਂਝੇ, ਲਹੂ ਸਾਂਝਾ, ਰਿਸ਼ਤੇਦਾਰੀ ਸਾਂਝੀ ਤੇ ਫੇਰ ਮੈਨੂੰ ਸਮਝ ਨਹੀਂ ਆਉਂਦੀ ਕਿ ਮਨ ਘੜਤ ਗੱਲਾਂ ਕਰਕੇ ਕਿਉਂ ਮੁਨਾਫ਼ਰਤ ਫੈਲਾਈ ਜਾਂਦੀ ਹੈ । ਸਪੀਕਰ ਸਾਹਿਬ, ਮੈਨੂੰ ਪਤਾ ਹੈ ਕਿ ਕਿਸ ਤਰ੍ਹਾਂ ਅਖਬਾਰਾਂ ਵਿਚ ਗੱਲਾਂ ਇਸ਼ਾਰਿਆਂ ਵਿਚ ਬਿਆਨ ਕੀਤੀਆਂ ਜਾਂਦੀਆਂ ਹਨ । ਇਸ ਮਾਮਲੇ ਤੇ ਮੈਂ ਜ਼ਿਆਦਾ ਨਹੀਂ ਕਹਿਣਾ ਚਾਹੁੰਦਾ ਤੇ ਮੈਨੂੰ ਯਕੀਨ ਹੈ ਕਿ ਮੇਰੇ ਆਪੋਜ਼ੀਸ਼ਨ ਵਾਲੇ ਭਾਈ ਮੇਰੀ ਇਸ ਗੱਲ ਨੂੰ support ਕਰਨਗੇ । ਮੈਂ ਸਮਝਦਾ ਹਾਂ ਕਿ communalism ਅਖਬਾਰਾਂ ਰਾਹੀਂ ਫੈਲਦੀ ਹੈ ਤੇ ਬਾਜ਼ ਔਕਾਤ ਜਿਹੜੇ press ਵਾਲੇ ਜ਼ਹਿਰ ਉਗਲਦੇ ਨੇ ਉਸ ਨੂੰ ਮੈਂ ਰੋਕਣਾ ਚਾਹੁੰਦਾ ਹਾਂ । ਮੈਂ ਨਹੀਂ

**Mr. Speaker :** Motion moved—

That leave be granted to introduce the Punjab Legislative Assembly (Allowances of Members) (Second Amendment) Bill.

**Mr. Speaker :** Question is—

That leave be granted to introduce the Punjab Legislative Assembly (Allowances of Members) (Second Amendment) Bill.

*The leave was granted.*

**Chief Minister :** Sir, I beg to introduce the Punjab Legislative Assembly (Allowances of Members) (Second Amendment) Bill.

---

## THE PUNJAB LEGISLATIVE COUNCIL (ALLOWANCES OF MEMBERS) (SECOND AMENDMENT) BILL, 1956

**Chief Minister** (Sardar Partap Singh Kairon) : Sir, I beg to move for leave to introduce the Punjab Legislative Council (Allowances of Members) (Second Amendment) Bill.

**Mr. Speaker :** Motion moved—

That leave be granted to introduce the Punjab Legislative Council (Allowances of Members) (Second Amendment) Bill.

**Mr. Speaker :** Question is—

That leave be granted to introduce the Punjab Legislative Council (Allowances of Members) (Second Amendment) Bill.

*The leave was granted.*

**Chief Minister :** Sir, I beg to introduce the Punjab Legislative Council (Allowances of Members) (Second Amendment) Bill.

---

## THE PUNJAB PUBLIC SERVICE COMMISSION (ADDITIONAL FUNCTIONS) (AMENDMENT) BILL, 1956.

**Chief Minister** (Sardar Partap Singh Kairon): Sir, I beg to move for leave to introduce the Punjab Public Service Commission (Additional Functions) (Amendment) Bill.

**Mr. Speaker :** Motion moved—

That leave be granted to introduce the Punjab Public Service Commission (Additional Functions) (Amendment) Bill.

**Mr. Speaker :** Question is—

That leave be granted to introduce the Punjab Public Service Commission (Additional Functions) (Amendment) Bill.

*The leave was granted*

**Chief Minister :** Sir, I beg to introduce the Punjab Public Service Commission (Additional Functions) (Amendment) Bill.

---

## OFFICIAL RESOLUTION

## RATIFICATION OF THE AMENDMENTS PROPOSED TO BE MADE TO THE CONSTITUTION OF INDIA BY THE CONSTITUTION (SEVENTH AMENDMENT) BILL, 1956, AS PASSED BY THE HOUSES OF PARLIAMENT

**Chief Minister** (Sardar Partap Singh Kairon) : Sir, I beg to move—

> That this House ratifies the amendments proposed to be made to the Constitution of India by the Constitution (Seventh Amendment) Bill, 1956, as passed by the Houses of Parliament.

ਸਪੀਕਰ ਸਾਹਿਬ, ਇਸ ਰੇਜ਼ੋਲਿਊਸ਼ਨ ਤੇ ਇਸ ਵੇਲੇ ਬਹੁਤ ਬੋਲਣ ਦੀ ਲੋੜ ਨਹੀਂ। ਸਿਰਫ਼ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ Houses of Parliament ਵਿਚ ਇਹ Seventh Amendment of the Constitution ਬਿਲ ਪਾਸ ਹੋ ਚੁਕਾ ਹੈ। ਇਹ ਹੁਣ ਸਾਡੇ ਪਾਸ ਆਇਆ ਹੈ ਕਿਉਂ ਜੋ Constitution ਦਾ ਇਹ ਰੂਲ ਹੈ ਕਿ ਜੇਕਰ ਅੱਧੀਆਂ ਰਿਆਸਤਾਂ ਇਸ ਨੂੰ ratify ਕਰਨ ਤਾਂ ਫਿਰ ਇਹ ਐਕਟ ਆਪਣੀ ਪੂਰੀ ਸ਼ਕਲ ਲੈ ਸਕਦਾ ਹੈ। ਸਾਨੂੰ ਇਸ ratification ਵਿਚ ਕੋਈ ਝਿਜਕ ਨਹੀਂ ਹੋਣੀ ਚਾਹੀਦੀ। ਜਿਹੜੀਆਂ ਚੀਜ਼ਾਂ ਐਕਟ ਵਿਚ ਆਈਆਂ ਸਨ ਉਨ੍ਹਾਂ ਬਾਰੇ ਸਾਨੂੰ ਸਹੂਲਤਾਂ ਦੇਣ ਲਈ ਇਹ Seventh Amendment of the Constitution Bill ਲਿਆਂਦਾ ਗਿਆ ਹੈ। ਜੇ ਤੁਸੀਂ ਇਸ ਬਿਲ ਨੂੰ ਵੇਖੋ ਤਾਂ ਪਤਾ ਲਗੇਗਾ ਕਿ ਪਹਿਲਾਂ ਤਾਂ ਇਸ ਵਿਚ ਪੰਜਾਬ ਦੀ boundary ਦਾ ਜ਼ਿਕਰ ਹੈ। ਫੇਰ ਪਾਰਲੀਮੈਂਟ ਵਿਚ ਜਾਣ ਵਾਲੇ ਮੈਂਬਰਾਂ ਦਾ ਜ਼ਿਕਰ ਹੈ ਕਿ ਕਿੰਨੇ ਮੈਂਬਰ ਰਿਆਸਤਾਂ ਚੁਣ ਸਕਦੀਆਂ ਹਨ। ਇਸ ਵਿਚ ਸਭ ਤੋਂ ਜ਼ਰੂਰੀ ਦੋ ਗੱਲਾਂ ਹਨ। ਇਕ Regional Committees ਦੇ ਸੰਬੰਧ ਵਿਚ ਪ੍ਰੈਜ਼ੀਡੈਂਟ ਨੂੰ ਅਧਿਕਾਰ ਦੇਣ ਬਾਰੇ ਹੈ। ਉਸ ਰਾਹੀਂ ਸਰਕਾਰ ਦਾ ਕੰਮ ਚਲਾਉਣ ਦੇ ਖਿਆਲ ਨਾਲ ਅਤੇ ਉਨ੍ਹਾਂ standing committees ਨੂੰ ਚਲਾਉਣ ਦੇ ਖਿਆਲ ਨਾਲ ਪ੍ਰੈਜ਼ੀਡੈਂਟ ਨੂੰ ਇਹ ਅਧਿਕਾਰ ਦਿਤੇ ਗਏ ਹਨ ਕਿ ਉਹ ਸੈਂਟ੍ਰਲ ਗਵਰਨਮੈਂਟ ਦੇ behalf ਤੇ ਜਿਹੜੀਆਂ instructions ਅਤੇ ਰੂਲਜ਼ issue ਕਰਨਾ ਚਾਹੇ, ਕਰ ਸਕਦਾ ਹੈ। ਇਕ ਤਰ੍ਹਾਂ ਨਾਲ Regional Formula ਨੂੰ ਵਰਤੋਂ ਵਿਚ ਲਿਆਉਣ ਲਈ ਜਿਹੜੇ ਅਧਿਕਾਰ ਸੈਂਟ੍ਰਲ ਗਵਰਨਮੈਂਟ ਨੇ ਪ੍ਰੈਜ਼ੀਡੈਂਟ ਨੂੰ ਦਿਤੇ ਸਨ ਉਨ੍ਹਾਂ ਨੂੰ ਪਾਰਲੀਮੈਂਟ ਦੇ ਦੋਵੇਂ Houses ਇਸ Seventh Amendment Bill ਰਾਹੀਂ ਮੰਜ਼ੂਰ ਕਰ ਚੁਕੇ ਹਨ। ਹੁਣ ਅਸਾਂ ਇਸ ਨੂੰ ਪ੍ਰੋੜ੍ਹਤਾ ਦੇਣੀ ਹੈ।

ਦੂਜਾ ਮਸਲਾ ਜਿਹੜਾ ਬਹੁਤ ਜ਼ਰੂਰੀ ਹੈ ਅਤੇ ਜਿਸ ਬਾਰੇ ਇਸ ਬਿਲ ਵਿਚ ਪ੍ਰਬੰਧ ਕੀਤਾ ਗਿਆ ਹੈ, ਘਟ ਗਿਣਤੀਆਂ ਦੇ ਬੱਚਿਆਂ ਦੀ ਵਿਦਿਆ ਬਾਰੇ ਹੈ। ਜੇਕਰ ਕਿਸੇ ਘਟ ਗਿਣਤੀ ਨੂੰ ਇਹ ਤਸ਼ਵੀਸ਼ ਹੋਵੇ ਕਿ ਉਨ੍ਹਾਂ ਦੇ ਬੱਚਿਆਂ ਨੂੰ ਉਨ੍ਹਾਂ ਦੀ mother tongue ਵਿਚ ਪ੍ਰਾਇਮਰੀ ਵਿਦਿਆ ਨਹੀਂ ਮਿਲ ਰਹੀ ਤਾਂ ਹੁਣ ਇਸ ਬਿਲ ਰਾਹੀਂ ਪ੍ਰੈਜ਼ੀਡੈਂਟ ਨੂੰ ਅਧਿਕਾਰ ਦਿਤੇ ਗਏ ਹਨ ਕਿ ਉਹ directive issue ਕਰ ਸਕੇ ਤਾਂ ਜੋ ਕਿਸੇ ਘਟ ਗਿਣਤੀ ਨੂੰ ਆਪਣੇ ਬੱਚਿਆਂ ਨੂੰ ਆਪਣੀ ਮਾਦਰੀ ਜ਼ਬਾਨ ਵਿਚ ਵਿਦਿਆ ਦੇਣ ਵਿਚ ਕੋਈ

[ਮੁੱਖ ਮੰਤ੍ਰੀ]

ਦਿੱਕਤ ਪੇਸ਼ ਨਾ ਆਵੇ। ਇਸ ਲਈ ਪ੍ਰੈਜ਼ੀਡੈਂਟ ਨੂੰ ਇਹ ਅਧਿਕਾਰ ਦਿਤੇ ਗਏ ਹਨ ਕਿ ਜੇ ਕਿਸੇ ਘਟ ਗਿਣਤੀ ਵਾਲਿਆਂ ਨੂੰ ਮਾਦਰੀ ਜ਼ਬਾਨ ਵਿਚ ਵਿਦਿਆ ਦੇਣ ਵਿਚ ਦਿੱਕਤ ਪੇਸ਼ ਆਵੇ ਤਾਂ ਉਹ ਵਕਤਨ ਫ਼ਵਕਤਨ ਕੋਈ directive ਜਾਰੀ ਕਰ ਸਕਣ। ਇਸ ਦੇ ਨਾਲ ਇਕ ਹੋਰ ਇਹ ਚੀਜ਼ ਹੈ ਕਿ ਇਕ ਸਪੈਸ਼ਲ ਅਫ਼ਸਰ ਪ੍ਰੈਜ਼ੀਡੈਂਟ ਸਾਹਿਬ ਮੁਕੱਰਰ ਕਰ ਸਕਣਗੇ. ਉਹ ਅਫ਼ਸਰ ਰਿਆਸਤਾਂ ਵਿਚ ਫਿਰੇਗਾ। ਕਿਸੇ ਰਿਆਸਤ ਦੇ ਕਿਸੇ ਹਿੱਸੇ ਨੂੰ ਵੇਖ ਕੇ ਜਿਹੜੀਆਂ ਖ਼ਾਮੀਆਂ ਉਹ ਵੇਖੇਗਾ ਉਹ ਪ੍ਰੈਜ਼ੀਡੈਂਟ ਸਾਹਿਬ ਦੇ ਪੇਸ਼ ਕਰੇਗਾ। ਅਤੇ ਫੇਰ ਉਹ directive ਦੇ ਸਕਦੇ ਹਨ ਅਤੇ Houses of Parliament ਨੂੰ ਵੀ ਉਸ ਰਿਆਸਤ ਬਾਰੇ ਦਸਣਗੇ। ਗੱਲ ਕੀ, Reorganisation of States ਨੂੰ ਸਿਰੇ ਚੜ੍ਹਾਉਣ ਲਈ ਜਿਹੜੇ ਅਧਿਕਾਰਾਂ ਦੀ ਲੋੜ ਹੈ ਉਹ ਪ੍ਰੈਜ਼ੀਡੈਂਟ ਸਾਹਿਬ ਨੂੰ ਦਿਤੇ ਗਏ ਹਨ।

ਇਸ ਤੋਂ ਅਲਾਵਾ ਇਹ ਪ੍ਰਬੰਧ ਕੀਤਾ ਗਿਆ ਹੈ ਕਿ ਜੇਕਰ ਪ੍ਰੈਜ਼ੀਡੈਂਟ ਵੇਖੇ ਕਿ ਕਿਤੇ ਹਾਈ ਕੋਰਟ ਦੇ ਜੱਜ ਮੁਕੱਰਰ ਕਰਨ ਵਿਚ ਦਿੱਕਤ ਹੈ ਜਾਂ ਕੋਈ ਜੱਜ ਬੀਮਾਰ ਹੋ ਜਾਏ, ਪਰ ਕੰਮ ਦੇ ਨਜ਼ਰੀਏ ਨਾਲ ਜੱਜ appoint ਕਰਨਾ ਜ਼ਰੂਰੀ ਹੋਵੇ ਤਾਂ ਪ੍ਰੈਜ਼ੀਡੈਂਟ ਸਾਹਿਬ additional ਜਾਂ temporary ਜੱਜ ਮੁਕੱਰਰ ਕਰ ਸਕਣਗੇ।

ਇਸ ਤੋਂ ਬਿਨਾਂ ਇਸ ਬਿਲ ਵਿਚ ਕੁਝ ਜਨਰਲ ਚੀਜ਼ਾਂ ਹਨ। ਇਹ ਸਾਰੀਆਂ ਸਾਡੇ ਸੂਬੇ ਦਾ ਕੰਮ ਚਲਾਉਣ ਵਿਚ ਫ਼ਾਇਦੇਮੰਦ ਹਨ। ਇਹ ਅਜਿਹਾ ਐਕਟ ਹੈ ਜਿਸ ਨੂੰ ਆਪ ਸਾਰਿਆਂ ਨੂੰ support ਕਰਨਾ ਚਾਹੀਦਾ ਹੈ। ਜੇ ਤੁਸੀਂ ਚਾਹੁੰਦੇ ਹੋ ਕਿ ਸਾਡਾ ਸੂਬਾ ਵੱਡਾ ਹੋਵੇ; ਜੇਕਰ ਤੁਸੀਂ ਚਾਹੁੰਦੇ ਹੋ ਕਿ ਸਾਡੇ ਕੰਮ ਚੰਗੀ ਤਰ੍ਹਾਂ ਨਜਿੱਠੇ ਜਾਣ ਅਤੇ ਜਿਹੜੀਆਂ ਦਿੱਕਤਾਂ ਸਾਡੇ ਸਾਹਮਣੇ ਹਨ ਉਹ ਦੂਰ ਹੋ ਜਾਣ; ਜੇਕਰ ਤੁਸੀਂ ਚਾਹੁੰਦੇ ਹੋ ਕਿ ਸਾਡੀ Judiciary ਚੰਗੀ ਤਰ੍ਹਾਂ ਕੰਮ ਕਰੇ ਅਤੇ ਸੂਬੇ ਦੀ ਤਰੱਕੀ ਹੋਵੇ ਤਾਂ ਸਾਨੂੰ ਖੁਸ਼ੀ ਨਾਲ ਇਸ Constitution (Seventh Amendment) ਐਕਟ ਦੀ ਪਰੋੜ੍ਹਤਾ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਕਰਕੇ ਸਾਨੂੰ ਇਕ ਨਵੰਬਰ ਦੇ ਦਿਨ ਦੀ ਚਾਅ ਨਾਲ ਉਡੀਕ ਕਰਨੀ ਚਾਹੀਦੀ ਹੈ ਜਦੋਂ ਕਿ ਦੋ ਸੂਬੇ ਇਕੱਠੇ ਹੋ ਰਹੇ ਹਨ। ਕੋਈ ਦੂਸਰੇ ਵਿਚ ਨਹੀਂ ਮਿਲ ਰਿਹਾ। ਸਗੋਂ ਦੋਵੇਂ ਇਕੱਠੇ ਹੋ ਰਹੇ ਹਨ ਅਤੇ ਦੋਵੇਂ ਮਿਲ ਕੇ ਤਰੱਕੀ ਕਰਨਗੇ। ਇਸ ਲਈ, ਮੈਂ ਆਪ ਰਾਹੀਂ ਸਾਰੇ ਹਾਊਸ ਨੂੰ ਇਹ ਪ੍ਰਾਰਥਨਾ ਕਰਾਂਗਾ ਕਿ ਉਹ ਇਸ ਬਿਲ ਦੀ ਪਰੋੜ੍ਹਤਾ ਕਰੇ ਅਤੇ ਫੇਰ ਅਸੀਂ ਉਸ ਦਿਨ ਨੂੰ ਉਡੀਕੀਏ ਜਦੋਂ ਅਸੀਂ ਇਕੱਠੇ ਹੋਵਾਂਗੇ; ਦਿਨ ਉਹ ਛੇਤੀ ਆਵੇ। ਇਹ ਕਹਿ ਕੇ ਮੈਂ ਇਹ ਬਿਲ ਤਾਈਦ ਲਈ ਪੇਸ਼ ਕਰਦਾ ਹਾਂ।

**Mr. Speaker :** Motion moved—

> That this House ratifies the amendments proposed to be made to the Constitution of India by the Constitution (Seventh Amendment) Bill, 1956, as passed by the Houses of Parliament.

**ਸਰਦਾਰ ਹਰਕਿਸ਼ਨ ਸਿੰਘ ਸੁਰਜੀਤ** (ਨਕੋਦਰ) : ਸਪੀਕਰ ਸਾਹਿਬ, ਜਿਥੋਂ ਤਕ ਇਸ resolution ਦਾ ਤਅੱਲਕ ਹੈ, ਕੌਣ ਹੈ ਜੋ ਇਸ ਦੀ ਤਾਈਦ ਨਹੀਂ ਕਰੇਗਾ? ਕਾਰਨ ਇਹ ਹੈ ਕਿ ਸਾਡੇ ਦੇਸ਼ ਵਿਚ ਸੂਬਿਆਂ ਨੂੰ ਜ਼ਬਾਨ ਦੇ ਆਧਾਰ ਤੇ ਨਵੀਂ ਹਦ-ਬੰਦੀ ਦੇਣ ਦਾ ਸਵਾਲ ਬੜੀ ਦੇਰ ਤੋਂ ਦਰਪੇਸ਼ ਸੀ ਅਤੇ ਇਹ ਬਿਲ ਉਸੇ ਚੀਜ਼ ਨੂੰ ਆਈਨੀ ਸ਼ਕਲ ਦੇਣ ਦੀ ਖ਼ਾਤਰ ਪੇਸ਼ ਕੀਤਾ ਗਿਆ ਹੈ। ਵਾਕਈ ਇਹ ਸਾਰੀ ਕੌਮ ਦੀ ਬੜੀ ਭਾਰੀ ਮੰਗ ਹੈ ਸੀ ਜਿਸ ਨੂੰ

ਮੱਦੇਨਜ਼ਰ ਰਖ ਕੇ ਪਾਰਲੀਮੈਂਟ ਨੇ ਇਹ ਬਿਲ ਪਾਸ ਕੀਤਾ ਹੈ । ਇਸ ਹਾਊਸ ਵਿਚ ਵੀ ਇਸ ਦੇ ਬਾਰੇ ਵਿਚ ਬਹੁਤ ਬਹਿਸ ਹੋਈ ਸੀ । ਇਹ ਤਰਮੀਮਾਂ, ਜਿਹੜੀਆਂ ਕਿ ਸਾਡੇ ਵਿਧਾਨ ਵਿਚ ਕੀਤੀਆਂ ਗਈਆਂ ਹਨ, ਜ਼ਬਾਨ ਦੇ ਅਧਾਰ ਤੇ ਸੂਬਿਆਂ ਦੀ ਨਵੀਂ ਹਦ-ਬੰਦੀ ਨਾਲ ਸੰਬੰਧ ਰਖਦੀਆਂ ਹਨ । ਸਾਨੂੰ ਇਸ ਗਲ ਦੀ ਬੜੀ ਖੁਸ਼ੀ ਹੈ । ਭਾਵੇਂ ਹਦ-ਬੰਦੀ ਦੇ ਹਿਸਾਬ ਨਾਲ ਸਾਡਾ ਸੂਬਾ bi-lingual ਹੀ ਰਿਹਾ ਹੈ ਪਰ ਸਾਨੂੰ ਫਿਰ ਵੀ ਬੜੀ ਖੁਸ਼ੀ ਇਸ ਗਲ ਦੀ ਹੈ ਕਿ ਪੰਜਾਬ ਅਤੇ ਪੈਪਸੂ ਦੇ ਇਕੱਠੇ ਹੋਣ ਦੇ ਫਲ ਸਰੂਪ ਪੰਜਾਬੀ ਕੌਮ, ਜਿਹੜੀ ਕਿ ਬਹੁਤ ਚਿਰ ਤੋਂ ਟੁਕੜੇ ਟੁਕੜੇ ਹੋਈ ਪਈ ਸੀ, ਪਹਿਲੀ ਨਵੰਬਰ ਤੋਂ ਇਕੱਠੀ ਹੋ ਕੇ ਆਪਣੀ ਤਰੱਕੀ ਦਾ ਜਤਨ ਕਰੇਗੀ । ਇਹ ਗਲ ਸਾਰੀ ਪੰਜਾਬੀ ਕੌਮ ਲਈ ਬੜੀ ਖੁਸ਼ੀ ਦੀ ਗਲ ਹੈ । ਦੇਸ਼ ਦੀ ਤਕਸੀਮ ਦੇ ਬਾਅਦ ਸਾਡੇ ਸੂਬੇ ਦੇ ਉਸ ਹਿੱਸੇ ਨੂੰ ਬਹੁਤ ਨੁਕਸਾਨ ਪਹੁੰਚਿਆ ਸੀ ਜਿਹੜਾ ਕਿ ਹਿੰਦੁਸਤਾਨ ਵਿਚ ਰਹਿ ਗਿਆ ਹੈ ।

अध्यक्ष महोदय : आप अपनी amendment पढ़ें । (The hon. Member may please read his amendment.)

**Sardar Harkishan Singh Surjit :** Sir, I beg to move—

At the end of the Resolution add—

" Subject to the following—

Clauses 6, 8 and 10 be deleted.

Clause 22, in the proposed Article 371 (1), line 3, after the word "Punjab" add " on purely linguistic basis"

Clause 24 be deleted. "

ਪ੍ਰਧਾਨ ਜੀ, ਮੈਂ ਇਹ ਅਰਜ਼ ਕਰ ਰਿਹਾ ਸਾਂ ਕਿ ਮੁਲਕ ਦੀ ਵੰਡ ਹੋਣ ਨਾਲ ਸਾਡੇ ਸੂਬੇ ਨੂੰ ਬਹੁਤ ਨੁਕਸਾਨ ਪਹੁੰਚਿਆ ਸੀ । ਪਰ ਹੁਣ ਪੈਪਸੂ ਅਤੇ ਪੰਜਾਬ ਇਕੱਠੇ ਹੋ ਜਾਣ ਨਾਲ ਸਾਨੂੰ ਫਿਰ ਮੌਕਾ ਮਿਲੇਗਾ ਕਿ ਅਸੀਂ ਸਾਰੇ ਇਕ ਥਾਂ ਤੇ ਇਕੱਠੇ ਹੋ ਕੇ ਆਪਣੀ ਤਰੱਕੀ ਦੀ ਰਾਹ ਲਭੀਏ । ਇਹ ਬੜੀ ਚੰਗੀ ਗਲ ਹੈ ਅਤੇ ਸਾਨੂੰ ਇਸ ਗਲ ਦੀ ਖੁਸ਼ੀ ਹੈ ਲੇਕਿਨ ਜਿਥੋਂ ਤਕ ਇਸ ਬਿਲ ਦਾ ਮਜਮੂਈ ਤੌਰ ਤੇ ਤਅੱਲਕ ਹੈ ਉਸ ਦੇ ਵਿਚ ਕੁਝ ਅਜਿਹੀਆਂ ਗਲਾਂ ਹਨ ਜਿਨ੍ਹਾਂ ਨਾਲ ਲੋਕਾਂ ਦੀ ਤਸੱਲੀ ਨਹੀਂ ਹੁੰਦੀ । ਜਿਥੋਂ ਤਕ ਜ਼ਬਾਨ ਦੇ ਅਧਾਰ ਤੇ ਦੇਸ਼ ਦੀ ਵੰਡ ਦਾ ਤਅੱਲਕ ਹੈ, ਸੂਬਿਆਂ ਦੀ reorganisation ਦਾ ਸੰਬੰਧ ਹੈ, ਇਸ ਅਸੂਲ ਨਾਲ ਅਸੀਂ ਮੁਤਫ਼ਿਕ ਹਾਂ ਕਿਉਂਕਿ ਸਾਡੇ ਲੋਕ ਇਸ ਦੀ ਖਾਤਿਰ ਬਹੁਤ ਦੇਰ ਤੋਂ ਲੜਦੇ ਚਲੇ ਆਏ ਹਨ । ਇਸ ਲਈ ਇਸ resolution ਦੀ ਸਭ ਤਾਈਦ ਕਰਨਗੇ । ਪਰੰਤੂ ਹੁਣ ਚੂੰਕਿ Constitution ਵਿਚ ਇਸ ਸੰਬੰਧੀ ਤਰਮੀਮਾਂ ਕੀਤੀਆਂ ਜਾ ਰਹੀਆਂ ਹਨ ਇਹ ਠੀਕ ਸਮਾਂ ਹੈ ਕਿ ਇਸ ਨਾਲ ਸੰਬੰਧ ਰਖਣ ਵਾਲੀਆਂ ਸਾਰੀਆਂ ਗੱਲਾਂ ਸੋਚ ਵਿਚਾਰ ਲਈਆਂ ਜਾਣ ਤਾਂ ਜੋ ਉਸ ਵਿਚ ਰਹਿੰਦੀਆਂ ਕਮਜ਼ੋਰੀਆਂ ਵੀ ਦੂਰ ਹੋ ਜਾਣ । ਕਈ ਇਕ ਚੀਜ਼ਾਂ ਹਨ ਜਿਹੜੀਆਂ ਕਿ ਜ਼ਿਆਦਾ ਵਿਚਾਰ ਮੰਗਦੀਆਂ ਹਨ । ਮਿਸਾਲ ਦੇ ਤੌਰ ਤੇ ਇਸ ਵਿਚ Regional Committees ਦਾ ਜ਼ਿਕਰ ਆਇਆ ਹੈ ਜਿਹੜਾ ਪੰਜਾਬ ਨਾਲ ਬਹੁਤ

[ਸਰਦਾਰ ਹਰਕਿਸ਼ਨ ਸਿੰਘ ਸੁਰਜੀਤ]

ਸੰਬੰਧ ਰਖਣ ਵਾਲਾ ਹੈ । ਜਿਥੋਂ ਤਕ ਇਸ ਬਿਲ ਦਾ ਤਅੱਲਕ ਹੈ, ਇਸ ਵਿਚ ਕੇਵਲ ਇਹ ਗਲ ਲਿਖੀ ਗਈ ਹੈ ਕਿ ਆਂਧਰਾ ਅਤੇ ਪੰਜਾਬ ਦੇ ਬਾਰੇ ਵਿਚ ਪ੍ਰਧਾਨ ਨੂੰ ਅਧਿਕਾਰ ਦਿਤਾ ਜਾਵੇਗਾ ਕਿ ਉਹ Regional Committees ਕਾਇਮ ਕਰੇ । ਮਹਾਰਾਸ਼ਟਰ ਦੇ ਸੰਬੰਧ ਵਿਚ ਵਿਸਥਾਰ ਨਾਲ ਦਸਿਆ ਗਿਆ ਹੈ ਕਿ ਮੁਖਤਲਿਫ ਹਲਕਿਆਂ ਦੀ ਤਰੱਕੀ ਲਈ Regional Committees ਬਣਾਈਆਂ ਜਾਣਗੀਆਂ । ਮੈਂ ਅਰਜ਼ ਕਰਦਾ ਹਾਂ ਕਿ ਪੰਜਾਬ ਦਾ ਕੇਸ ਇਨ੍ਹਾਂ ਸੂਬਿਆਂ ਨਾਲ ਨਹੀਂ ਮਿਲਦਾ । ਇਨ੍ਹਾਂ ਤਿੰਨਾਂ ਸੂਬਿਆਂ ਵਿਚ Regional Committees ਕਾਇਮ ਕਰਨ ਦੀ ਬਿਨਾ ਅਲੱਗ ਅਲੱਗ ਹੈ, ਪਰ ਜ਼ਿਕਰ ਇਕੱਠਾ ਕੀਤਾ ਗਿਆ ਹੈ । ਜੇਕਰ ਆਂਧਰਾ ਦੇ ਸੂਬੇ ਵਿਚ Regional Committees ਅੱਲਗ ੨ ਕਾਇਮ ਕਰਨੀਆਂ ਹਨ ਤਾਂ ਤਲੰਗਾਨਾ ਦਾ ਇਲਾਕਾ ਵੀ ਬਹੁਤ ਪਿਛੜਿਆ ਹੋਇਆ ਹੈ ਉਥੇ ਵੀ Regional Committees ਅੱਡ ਅੱਡ ਬਣਾ ਦਿਤੀਆਂ ਜਾਣ । ਸਾਰੇ ਆਂਧਰਾ ਪਰਦੇਸ਼ ਦੀ ਇਕ ਜ਼ਬਾਨ ਹੈ ਉਥੇ ਜ਼ਬਾਨ ਦਾ ਕੋਈ ਸਵਾਲ ਨਹੀਂ ਹੈ । ਜਿਥੋਂ ਤਕ ਬੰਬਈ ਸੂਬੇ ਦੇ ਬਣਾਉਣ ਦਾ ਸੰਬੰਧ ਹੈ ਉਥੇ ਵੀ ਜ਼ਬਾਨ ਦਾ ਕੋਈ ਝਗੜਾ ਨਹੀਂ ਹੈ । ਮਹਾਰਾਸ਼ਟਰ ਅਤੇ ਵਿਦਰਭ ਵਿਚ Regional Committees ਦਾ ਹੋਣਾ ਹੋਰ ਗਲ ਹੈ । ਪਰ ਜਿਥੋਂ ਤਕ ਪੰਜਾਬ ਦਾ ਤਅੱਲਕ ਹੈ ਇਥੇ ਇਸ ਬਿਨਾ ਉਪਰ Regional Committees ਨਹੀਂ ਬਣਾਈਆਂ ਜਾ ਰਹੀਆਂ । ਇਥੇ ਤਾਂ ਇਹ ਤਸਲੀਮ ਕਰ ਲਿਆ ਗਿਆ ਹੈ ਕਿ ਪੰਜਾਬ ਵਿੱਚ ਜ਼ਬਾਨ ਦੇ ਅਧਾਰ ਤੇ Regional Committees ਕਾਇਮ ਕੀਤੀਆਂ ਜਾਣ । ਇਹ ਗਲ ਨਹੀਂ ਹੈ ਕਿ ਪ੍ਰਧਾਨ ਨੂੰ ਅਧਿਕਾਰ ਦਿਤਾ ਗਿਆ ਹੈ । ਇਸ ਦੇ ਮੁਤੱਲਕ 5 ਅਪਰੈਲ ਨੂੰ ਪਾਰਲੀਮੈਂਟ ਦੇ ਸਾਹਮਣੇ ਇਕ ਕਾਗਜ਼ ਪੇਸ਼ ਹੋਇਆ ਸੀ ਜਿਸ ਵਿਚ ਵਿਸਥਾਰ ਨਾਲ ਇਹ ਦਸਿਆ ਗਿਆ ਸੀ ਕਿ Regional Committees ਕਿਸ ਬਿਨਾ ਉਪਰ ਬਣਾਈਆਂ ਜਾਣਗੀਆਂ ਅਤੇ ਉਸੇ ਦੇ ਮੁਤਾਬਿਕ ਹੀ ਪੰਜਾਬ ਦੇ ਸੰਬੰਧ ਵਿਚ Regional Committees ਦਾ ਜ਼ਿਕਰ ਕੀਤਾ ਗਿਆ ਹੈ । ਜਿਥੇ clause 22 ਵਿਚ ਇਹ ਜ਼ਿਕਰ ਆਇਆ ਹੈ, ਮੈਂ ਚਾਹੁੰਦਾ ਹਾਂ ਕਿ ਉਥੇ ਹੁਣੇ ਹੀ ਇਸ ਗਲ ਨੂੰ ਸਾਫ਼ ਕਰ ਦਿਤਾ ਜਾਵੇ ਤਾਂ ਜੋ ਬਾਅਦ ਵਿਚ ਕੋਈ ਅਜਿਹੀ ਗਲ ਨਾ ਹੋਵੇ । ਹੁਣ ਬੜਾ ਚੰਗਾ ਮੌਕਾ ਹੈ ਕਿ ਇਸ ਗਲ ਨੂੰ ਸਾਫ਼ ਕਰ ਦਿਤਾ ਜਾਵੇ ਨਹੀਂ ਤਾਂ ਬਾਅਦ ਵਿਚ ਬਹਿਸ ਦਾ ਮੌਜ਼ੂ ਬਣ ਜਾਵੇਗਾ । Constitution ਵਿਚ ਤਰਮੀਮ ਹੋ ਜਾਣ ਦੇ ਬਾਅਦ ਇਸ ਵਾਸਤੇ ਕੋਈ ਗੁੰਜਾਇਸ਼ ਨਹੀਂ ਰਹੇਗੀ ਐਥੇ ਲਿਖਿਆ ਹੋਇਆ ਹੈ—

> Notwithstanding anything in this Constitution, the President may, by order made with respect to the State of Andhra Pradesh or Punjab, provide for the constitution and functions of Regional Committees of the Legislative Assembly of the State, for the modifications to be made in the rules of business of the Government and in the rules of procedure of the Legislative Assembly of the State

ਆਂਧਰਾ ਅਤੇ ਦੂਸਰੀਆਂ States ਵਿਚ Regional Committees ਨੂੰ ਬਣਾਉਣ ਦੀ ਬਿਨਾ ਹੋਰ ਹੈ । ਸਾਡੇ ਪੰਜਾਬ ਦੇ ਬਾਰੇ ਵਿਚ ਇਹ ਗਲ ਨਹੀਂ ਹੈ । ਪੰਜਾਬ ਅਤੇ Pepsu ਵਿਚ Regional Committees ਇਸ ਬਿਨਾ ਉਪਰ ਨਹੀਂ ਬਣ ਰਹੀਆਂ ਕਿ ਇਹ ਸੂਬਾ undeveloped ਹੈ । ਬਲਕਿ ਐਥੇ ਤਾਂ ਬਿਲਕੁਲ linguistic basis ਤੇ ਬਣਾਈਆਂ ਜਾ ਰਹੀਆਂ ਹਨ । ਇਸ ਲਈ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਭਵਿੱਖ ਵਿਚ ਕੋਈ

ਝਗੜਾ ਨਾ ਖੜ੍ਹਾ ਹੋ ਜਾਵੇ ਕਿ ਵਿਧਾਨ ਵਿਚ ਤਾਂ ਇਹ ਲਿਖਿਆ ਗਿਆ ਸੀ ਅਤੇ ਹੁਣ

3.p.m.

ਤੁਸੀਂ ਇਹ ਕਰ ਰਹੇ ਹੋ—ਇਸ ਗਲ ਨੂੰ ਪੂਰੀ ਤਰ੍ਹਾਂ ਵਾਜ਼ਿਹ ਕਰ ਦਿਤਾ ਜਾਣਾ ਚਾਹੀਦਾ ਹੈ ਕਿ ਪੰਜਾਬ ਵਿਚ ਕਿਸੇ ਮਜ਼ਹਬ ਜਾਂ ਫਿਰਕੇਦਾਰੀ ਦੀ ਬਿਨਾ ਉਪਰ ਨਹੀਂ ਬਲਕਿ ਜ਼ਬਾਨ ਦੇ basis ਉਪਰ ਹੀ ਇਹ Regional Committees ਬਣਾਈਆਂ ਜਾ ਰਹੀਆਂ ਹਨ । ਕਲ੍ਹ ਨੂੰ ਇਹ ਨਾ ਹੋਵੇ ਕਿ ਗਿਣਤੀ ਘਟ ਗਈ ਹੈ, ਜਾਂ ਵਧ ਗਈ ਹੈ ਤਾਂ ਹੁਣ ਇਹ ਕਰ ਲਿਆ ਜਾਵੇ ਜਾਂ ਉਹ ਕਰ ਲਿਆ ਜਾਵੇ । ਬਲਕਿ ਇਹ ਗਲ ਸਾਫ਼ ਹੋ ਜਾਵੇ ਕਿ ਸਾਡੀ ਜ਼ਬਾਨ ਇਕ ਹੈ, administration ਨੂੰ ਚੰਗੀ ਤਰ੍ਹਾਂ ਚਲਾਉਣ ਲਈ ਅਤੇ ਜਮਹੂਰੀਅਤ ਦੀ ਤਰੱਕੀ ਲਈ Regional Committees ਨੂੰ ਬਣਾਉਣ ਦੀ ਜ਼ਰੂਰਤ ਹੈ । ਇਸ ਤਰ੍ਹਾਂ ਨਾਲ ਹੁਣ ਤੋਂ ਹੀ ਇਹ ਗਲ ਸਾਫ਼ ਕਰ ਦੇਣੀ ਚਾਹੀਦੀ ਹੈ ਕਿ ਪੰਜਾਬ ਵਿਚ Regional Committees linguistic basis ਉਪਰ ਬਣਾਈਆਂ ਜਾਣਗੀਆਂ ।

ਇਸ ਸੰਬੰਧ ਵਿਚ ਝਗੜੇ ਚਲਦੇ ਰਹੇ ਹਨ । ਮਿਸਾਲ ਦੇ ਤੌਰ ਤੇ ਇਹ ਕਿ ਕਾਂਗੜੇ ਦੇ ਜ਼ਿਲੇ ਨੂੰ ਹਿਮਾਚਲ ਵਿਚ ਜੋੜ ਦਿਉ । ਮੈਂ ਸਮਝਦਾ ਹਾਂ ਕਿ ਚੰਬੇ ਵਾਂਗੂੰ ਕਾਂਗੜੇ ਦਾ ਜ਼ਿਲਾ ਹਿਮਾਚਲ ਦੇ ਨੇੜੇ ਹੋਵੇ ਤਾਂ ਹੋਰ ਗਲ ਹੈ । ਮੰਡੀ ਸੁਕੇਤ ਦੇ ਇਲਾਕੇ ਦੀ ਬੋਲੀ ਤਾਂ ਹਿਮਾਚਲ ਨਾਲ ਮਿਲਦੀ ਹੋਈ ਪਰ ਕਾਂਗੜੇ ਦੀ ਬੋਲੀ ਦਾ ਹਿਮਾਚਲ ਨਾਲ ਕੀ ਤਅੱਲਕ ਹੈ ? ਕਾਂਗੜੇ ਦੀ ਬੋਲੀ ਪੰਜਾਬੀ ਬੋਲੀ ਦੇ ਇਲਾਕਿਆਂ ਨਾਲ ਹੀ ਜ਼ਿਆਦਾ ਮਿਲਦੀ ਹੈ । ਇਸ ਤੋਂ ਛੁਟ ਜੁਗਰਾਫ਼ੀਆਈ ਤੌਰ ਤੇ ਵੀ ਇਸ ਨੂੰ ਪੰਜਾਬ ਤੋਂ ਅਲੱਗ ਰਖਣਾ ਠੀਕ ਨਹੀਂ ਜਾਪਦਾ । ਇਸ ਲਈ ਇਹ ਸਾਫ਼ ਤੌਰ ਤੇ ਇਸ ਵਿਚ provide ਕੀਤਾ ਜਾਣਾ ਚਾਹੀਦਾ ਹੈ ਕਿ ਇਨ੍ਹਾਂ ਰਿਜਨਲ ਕਮੇਟੀਆਂ ਨੂੰ primarily linguistic basis ਤੇ ਬਣਾਇਆ ਜਾਵੇ । ਹੋ ਸਕਦਾ ਹੈ ਕਿ ਆਉਣ ਵਾਲੇ ਸਮੇਂ ਕਿਸੇ ਵੀ ਮੌਕੇ ਤੇ ਇਸ ਸਵਾਲ ਤੇ ਕੋਈ ਰੌਲਾ ਪਏ, ਇਹ ਜ਼ਰੂਰੀ ਹੈ ਕਿ ਕਿਸੇ ਵੇਲੇ ਵਿਧਾਨ ਵਿਚ ਅਜਿਹਾ provision ਕੀਤਾ ਜਾਵੇਗਾ । ਕਿਹਾ ਜਾ ਸਕਦਾ ਹੈ ਕਿ ਇਸ ਤਰ੍ਹਾਂ ਕਰਕੇ ਅਸੀਂ ਪ੍ਰਧਾਨ ਦੇ ਅਧਿਕਾਰਾਂ ਵਿਚ ਦਖਲ ਦੇ ਰਹੇ ਹਾਂ, ਪਰ ਮੈਂ ਅਰਜ਼ ਕਰਾਂਗਾ ਕਿ ਇਸ ਵੇਲੇ ਤਾਂ ਇਸ ਤਰ੍ਹਾਂ ਦਾ ਕੋਈ ਏਤਰਾਜ਼ ਨਹੀਂ ਉਠਾਇਆ ਜਾ ਸਕਦਾ । ਇਸ ਵੇਲੇ ਤਾਂ ਅਸੀਂ ਖੁਦ ਉਸ ਚੀਜ਼ ਉਤੇ ਬਹਿਸ ਕਰ ਰਹੇ ਹਾਂ, ਜਿਹੜਾ ਕਿ ਵਿਧਾਨ ਵਿਚ ਸੰਸ਼ੋਧਨ ਕਰਨ ਵਾਲਾ ਇਕ ਰੇਜ਼ੋਲੀਊਸ਼ਨ ਹੈ ।

ਜਿਹੜਾ paper 3 ਅਪਰੈਲ 1956, ਨੂੰ ਲੋਕ ਸਭਾ ਵਿਚ ਪੇਸ਼ ਕੀਤਾ ਗਿਆ ਸੀ ਉਸ ਵਿਚ ਦਫ਼ਾ 8 ਦੇ ਹੇਠ ਕਿਹਾ ਹੋਇਆ ਹੈ ਕਿ :

> "The demarcation of the Hindi and Punjabi regions in the proposed Punjab State will be done in consultation with the State Government and the other interests concerned."

ਉਹ 'other interests concerned' ਕਿਹੜੇ ਹੋਣਗੇ ? ਅਤੇ consider ਕੀ ਹੋਵੇਗਾ ? ਮੈਂ ਸਮਝਦਾ ਹਾਂ ਕਿ ਇਹ ਚੀਜ਼ ਜ਼ਰੂਰ ਕਿਸੇ ਝਗੜੇ ਦਾ ਕਾਰਨ ਬਣੇਗੀ ਜੇ ਇਸ ਵਿਚ ਵਾਜ਼ਿਹ ਤੌਰ ਤੇ ਇਸੇ ਵੇਲੇ ਕੋਈ ਠੋਸ ਪ੍ਰਬੰਧ ਨਾ ਕੀਤਾ ਗਿਆ । ਜੇ legislature ਵਿਚ ਇਸ ਚੀਜ਼ ਦੀ consideration ਹੋਣੀ ਹੁੰਦੀ ਤਾਂ ਹੋਰ ਗਲ ਸੀ । ਪਰ ਚੂੰਕਿ ਇਹ ਸਾਰੀ ਚੀਜ਼ outside the legislature ਹੋਣੀ ਹੈ ਤਾਂ ਇਸ ਗਲ ਦੀ ਸੰਭਾਵਨਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਕਿਸੇ ਪਾਰਟੀ ਵਲੋਂ ਇਹ ਸਵਾਲ raise ਕੀਤਾ ਜਾਵੇ

[ਸਰਦਾਰ ਹਰਕਿਸ਼ਨ ਸਿੰਘ ਸੁਰਜੀਤ]
ਕਿ ਇਸ ਪਾਰਟੀ ਨੂੰ ਪੁਛਿਆ ਗਿਆ ਹੈ ਤੇ ਇਸ ਪਾਰਟੀ ਨੂੰ ਨਹੀਂ। ਇਸ ਲਈ, ਪ੍ਰਧਾਨ ਜੀ, ਮੈਂ ਬੇਨਤੀ ਕਰਦਾ ਹਾਂ ਕਿ ਜਿਥੇ ਅਸੀਂ ਐਨੀ ਸੁਧਾਈ ਕਰ ਰਹੇ ਹਾਂ ਇਸ ਗਲ ਤੇ ਵੀ ਵਿਸਥਾਰ ਨਾਲ provide ਕੀਤਾ ਜਾਵੇ ਕਿ ਰੀਜਨਲ ਕਮੇਟੀਆਂ ਸਮੁਚੇ ਤੌਰ ਤੇ linguistic basis ਤੇ ਹੀ ਬਣਾਈਆਂ ਜਾਣਗੀਆਂ। ਇਸ ਨਾਲ ਕੋਈ ਝਮੇਲਾ ਨਹੀਂ ਪਵੇਗਾ, ਕੋਈ ਝਗੜਾ ਨਹੀਂ ਹੋਵੇਗਾ। ਇਸ ਤੋਂ ਉਲਟ ਜੇ communal ਜਾਂ religious ਬਿਨਾ ਤੇ ਕੋਈ ਕੰਮ ਹੋਇਆ ਤਾਂ ਲਾਜ਼ਮੀ ਤੌਰ ਤੇ ਨਵੇਂ ਝਗੜੇ ਪੈਦਾ ਹੋਣਗੇ ਜਿਹੜੇ ਸਾਡੀਆਂ ਬਹੁਤ ਸਾਰੀਆਂ development ਸਕੀਮਾਂ ਵਿਚ ਰੁਕਾਵਟ ਪੈਦਾ ਕਰਨਗੇ ਅਤੇ ਪੰਜਾਬ ਦੀ ਤਰੱਕੀ ਵਿਚ ਹਾਇਲ ਹੋਣਗੇ। ਇਨ੍ਹਾਂ ਹਾਲਤਾਂ ਵਿਚ ਰੀਜਨਲ ਕਮੇਟੀਆਂ ਬਾਰੇ ਇਹ provision ਕਰਨਾ ਬੜਾ ਜ਼ਰੂਰੀ ਹੈ। ਬੇਸ਼ਕ ਸਾਡੇ ਸੂਬੇ ਦੀ ਫਿਜ਼ਾ ਹੁਣ ਕੁਝ ਬਿਹਤਰ ਬਣ ਗਈ ਹੈ ਪਰ ਫਿਰ ਵੀ ਇਸ ਵਿਚ ਕੋਈ ਭੈੜਾ ਮੋੜ ਨਾ ਆ ਜਾਵੇ। ਇਹ ਲਾਜ਼ਮੀ ਹੈ ਕਿ ਅਸੀਂ ਹੁਣੇ ਹੀ ਇਸ ਬੁਨਿਆਦ ਨੂੰ ਵਾਜ਼ਿਆ ਕਰ ਦਵੀਏ ਕਿ ਇਨ੍ਹਾਂ Committees ਦੀ ਬੁਨਿਆਦ ਫਿਰਕਾਦਾਰਾਨਾ ਨਹੀਂ ਹੋਵੇਗੀ ਤਾਂ ਜੋ ਵਿਧਾਨ ਦੇ ਮਨਜ਼ੂਰ ਹੋ ਜਾਣ ਤੋਂ ਬਾਅਦ ਕੋਈ ਵੀ ਪਾਰਟੀ ਇਸ ਨੁਕਤੇ ਤੇ ਕੋਈ ਸਵਾਲ raise ਨਾ ਕਰ ਸਕੇ, ਕੋਈ agitation ਨਾ ਕਰ ਸਕੇ। ਇਸ ਲਈ ਪ੍ਰਧਾਨ ਜੀ, ਜਿਥੇ ਅਸੀਂ ਐਨੀਆਂ ਸੁਧਾਈਆਂ ਕੀਤੀਆਂ ਹਨ, ਜਿਹੜੀਆਂ ਕਿ ਬਹੁਤ ਚੰਗੀਆਂ ਹਨ, ਉਥੇ ਇਕ ਨਿਕੀ ਜਿਹੀ ਸੁਧਾਈ ਇਨ੍ਹਾਂ Regional Committees ਬਾਰੇ ਵੀ ਹੁਣੇ ਹੀ ਕਰ ਲਵੀਏ। ਇਸ ਨਾਲ ਅਗੇ ਕੋਈ ਗੜਬੜ ਪੈਣ ਦਾ ਡਰ ਨਹੀਂ ਰਵ੍ਹੇਗਾ, ਇਹ ਗਲ ਇਥੇ ਹੀ ਨਿਬੜ ਜਾਵੇਗੀ।

ਇਸ ਤੋਂ ਬਾਅਦ ਕੁਝ ਹੋਰ ਨਿੱਕੀਆਂ ੨ ਗਲਾਂ ਰਹਿ ਜਾਂਦੀਆਂ ਹਨ ਜਿਹੜੀਆਂ ਕਿ ਲੋਕਾਂ ਦੇ ਦਿਲਾਂ ਵਿਚ ਇਹ ਸ਼ਕ ਪੈਦਾ ਕਰਦੀਆਂ ਹਨ ਕਿ ਇਸ reorganisation ਤੋਂ ਬਾਅਦ ਸਾਡਾ ਕੀ ਬਣੇਗਾ। ਮਸਲਨ ਇਸ ਬਿਲ ਵਿਚ 'ਪਾਰਟ ਸੀ' ਸਟੇਟਾਂ ਦਾ ਸਵਾਲ ਆਉਂਦਾ ਹੈ ਜਿਨ੍ਹਾਂ ਨੂੰ ਇਸ ਵਿਚ Union Territories ਕਿਹਾ ਗਿਆ ਹੈ। ਉਨ੍ਹਾਂ ਵਿਚੋਂ certain states ਵਿਚ certain powers ਮੌਜੂਦ ਸਨ—Legislative Assemblies with limited powers ਜਿਵੇਂ ਹਿਮਾਚਲ ਪ੍ਰਦੇਸ਼ ਅਤੇ ਦਿੱਲੀ ਦੇ ਇਲਾਕੇ ਹਨ। ਉਨ੍ਹਾਂ ਬਾਰੇ ਕਿਹਾ ਗਿਆ ਹੈ ਕਿ Advisory Councils ਹੋਣਗੀਆਂ ਜਿਹੜੀਆਂ ਕਿ adult sufferage ਦੀ ਬਿੰਨਾ ਤੇ elect ਹੋਣਗੀਆਂ। ਪਰ ਉਨ੍ਹਾਂ ਦੇ functions ਕੀ ਹੋਣਗੇ, ਉਨ੍ਹਾਂ ਦੀਆਂ powers ਕੀ ਹੋਣਗੀਆਂ, ਇਸ ਬਾਰੇ ਇਸ amendment ਵਿਚ ਕੋਈ ਚਾਨਣਾ ਨਹੀਂ ਪਾਇਆ ਗਿਆ। Democracy ਦੇ ਜ਼ਮਾਨੇ ਵਿਚ ਲਾਜ਼ਮੀ ਤੌਰ ਤੇ ਇਹ ਖਿਆਲ ਪੈਦਾ ਹੁੰਦਾ ਹੈ ਕਿ ਕਿਉਂ ਨਾ ਉਨ੍ਹਾਂ States ਨੂੰ ਵੀ ਥੋੜੀਆਂ ਬਹੁਤ powers ਦਿਤੀਆਂ ਜਾਣ ? ਸਹਿਜ ਹੀ ਇਹ ਸਵਾਲ ਪੈਦਾ ਹੁੰਦਾ ਹੈ ਕਿ ਸਾਡੇ ਵਿਧਾਨ ਵਿਚ Fundamental Rights ਦੇ chapter ਹੇਠ ਜਿਹੜੇ ਹਕੂਕ ਆਮ ਜਨਤਾ ਨੂੰ—ਹਿੰਦੁਸਤਾਨ ਦੀ ਸਮੁਚੀ ਜਨਤਾ ਨੂੰ—ਦਿਤੇ ਗਏ ਹੋਏ ਹਨ ਇਨ੍ਹਾਂ territories ਦੇ ਵਸਨੀਕਾਂ ਨੂੰ ਉਨ੍ਹਾਂ ਤੋਂ ਕਿਉਂ ਵਾਂਝਿਆ ਰਖਿਆ ਜਾਏ ? ਇਨ੍ਹਾਂ ਇਲਾਕਿਆਂ ਦੇ ਲੋਕਾਂ ਦੇ ਜ਼ਹਿਨ ਵਿਚ ਲਾਜ਼ਮੀ ਤੌਰ ਤੇ ਇਹ ਖਿਆਲ ਆਉਂਦਾ ਹੈ ਕਿ ਕਿਉਂ ਨਾ ਇਨ੍ਹਾਂ ਨੂੰ ਵੀ ਬਾਕੀਆਂ ਵਾਂਗੂ ਇਕੋ ਜਿਹੇ ਅਧਿਕਾਰ ਦਿਤੇ ਜਾਣ ਤਾਂ ਜੋ ਇਹ ਵੀ ਆਪਣੇ affairs ਨੂੰ ਆਪ ਹੀ ਪੂਰੀ ਤਰ੍ਹਾਂ ਨਾਲ manage ਕਰ ਸਕਣ ? ਜਿਸ ਵੇਲੇ ਉਹ ਇਹ ਮੰਗ ਕਰ ਰਹੇ

ਹੋਣ ਕਿ ਸਾਡੀ ਅਸੈਂਬਲੀ ਕੋਲ ਜਿਹੜੇ ਮੌਜੂਦਾ ਅਧਿਕਾਰ ਹਨ ਉਨ੍ਹਾਂ ਨੂੰ ਵਧਾਇਆ ਜਾਵੇ ਤਾਂ ਜੋ ਅਸੀਂ ਜਮਹੂਰੀਅਤ ਵਿਚ ਪੂਰੇ ਤੌਰ ਤੇ flourish ਕਰੀਏ—ਦੂਜੇ ਸੂਬਿਆਂ ਦੇ ਲੋਕਾਂ ਨਾਲ ਮੋਢੇ ਨਾਲ ਮੋਢਾ ਮਿਲਾ ਕੇ ਅਗੇ ਵਧੀਏ ਉਸ ਵੇਲੇ ਉਨ੍ਹਾਂ ਤੋਂ ਪਹਿਲੇ ਹੱਕਾਂ ਨੂੰ ਵੀ ਖੋਹ ਲੈਣਾ, ਉਨ੍ਹਾਂ ਦੀਆਂ existing powers ਨੂੰ ਵੀ ਘਟਾ ਦੇਣਾ ਅਤੇ Assembly ਤੋੜ ਕੇ ਨਵੀਂ Council ਬਣਾ ਦੇਣਾ, ਜਿਹਦੀਆਂ powers ਅਤੇ functions ਹੀ defined ਨਾ ਹੋਣ, ਕੀ ਚੰਗੀ ਗਲ ਹੈ ? ਕੀ ਇਹ ਚੀਜ਼ ਸਾਨੂੰ democracy ਦੇ ਅਸੂਲਾਂ ਤੇ ਚਲਣ ਵਾਲਿਆਂ ਨੂੰ ਜਚਦੀ ਹੈ ? ਇਸੇ ਤਰ੍ਹਾਂ ਦਿਲੀ, ਤ੍ਰਿਪੁਰਾ, ਅਤੇ ਮਨੀਪੁਰ ਦੇ ਇਲਾਕੇ ਹਨ । ਮੈਂ ਇਹ ਨਹੀਂ ਕਹਿੰਦਾ ਕਿ ਨਿਕੋਬਾਰ ਤੇ ਹੋਰ ਜਿਹੜੇ ਬਾਰਾਂ ੨ ਮੀਲਾਂ ਦੇ ਛੋਟੇ ੨ ਜਜ਼ੀਰੇ ਹਨ ਉਨ੍ਹਾਂ ਵਿਚ ਵੀ ਗਵਰਨਮੈਂਟ form ਕੀਤੀ ਜਾਵੇ । ਉਨ੍ਹਾਂ ਦੀ association ਹੋਰ ਕਿਸੇ ਢੰਗ ਨਾਲ ਹੋ ਸਕਦੀ ਹੈ । ਪਰ ਇਹ ਜਿਹੜੀਆਂ States ਹਨ, ਜਿਨ੍ਹਾਂ ਦਾ ਨਾਂ ਮੈਂ ਹੁਣੇ ਲਿਆ ਹੈ, ਜਿਨ੍ਹਾਂ ਵਿਚ ਪਹਿਲਾਂ Electoral Colleges function ਕਰ ਰਹੇ ਹਨ, ਉਨ੍ਹਾਂ ਵਿਚ ਵੀ Legislative Assemblies provide ਕੀਤੀਆਂ ਜਾਂਦੀਆਂ । ਇਹ ਕਿਹਾ ਜਾਵੇਗਾ ਕਿ ਪਾਰਲੀਮੈਂਟ ਜੋ ਬੈਠੀ ਹੋਈ ਹੈ ਉਸ ਵਿਚ ਉਨ੍ਹਾਂ ਦੇ ਨੁਮਾਇੰਦੇ ਹੋਣਗੇ, ਜਿਹੜੇ ਉਨ੍ਹਾਂ ਦੇ ਹਕੂਕ ਦੀ ਹਿਫਾਜ਼ਤ ਕਰਨਗੇ । ਠੀਕ ਹੈ, ਪਾਰਲੀਮੈਂਟ ਹੈ । ਉਸ ਨੇ ਅਗੇ ਵੀ ਵਿਧਾਨ ਵਿਚ ਤਬਦੀਲੀਆਂ ਕੀਤੀਆਂ ਹਨ, ਬੜੀਆਂ ਚੰਗੀਆਂ ਤੇ ਯੋਗ ਤਬਦੀਲੀਆਂ ਕੀਤੀਆਂ ਹਨ ਉਹ ਉਨ੍ਹਾਂ ਦੇ interests ਦੀ ਨਿਗਾਹਬਾਨੀ ਕਰੇਗੀ । ਸਾਨੂੰ ਪਤਾ ਹੈ ਕਿ ਪਾਰਲੀਮੈਂਟ ਲਈ ਬਹੁਤ ਵਡੇ ੨ ਮਸਲੇ ਹਨ, ਹਿੰਦੁਸਤਾਨ ਦੇ ਵਡੇ ਵਡੇ ਮਹਿਕਮਿਆਂ ਦੇ ਕੰਮਾਂ ਦੀ ਉਹ ਦੇਖ ਭਾਲ ਕਰਦੀ ਹੈ । ਇਨ੍ਹਾਂ ਹਾਲਤਾਂ ਵਿਚ ਉਹ ਇਨ੍ਹਾਂ ਛੋਟੀਆਂ ੨ ਸਟੇਟਾਂ ਦੇ ਮਾਮਲਿਆਂ ਲਈ ਕਿਨਾਂ ਕੁ time devote ਕਰ ਸਕੇਗੀ ? ਸਾਨੂੰ ਪਤਾ ਹੈ ਕਿ ਅਸੀਂ ਖੁਦ ਸਾਲ ਵਿਚ ਬਹੁਤ ਥੋੜਾ meet ਕਰਦੇ ਹਾਂ, ਜਿਸ ਨਾਲ ਸਾਡੀ ਤਸੱਲੀ ਨਹੀਂ ਹੁੰਦੀ । ਡੇਢ ਜਾਂ ਦੋ ਮਹੀਨੇ ਸਾਡੀ ਅਸੈਂਬਲੀ ਬੈਠਦੀ ਹੈ । ਖੈਰ ਇਹ ਇਕ ਅੱਡ ਸਵਾਲ ਹੈ । ਮੈਂ ਪੁਛਦਾ ਹਾਂ ਕਿ ਅਸੀਂ ਐਨੀ ਦੇਰ ਬੈਠ ਬੈਠ ਕੇ ਵੀ ਕੀ ਆਪਣੀ ਸਟੇਟ ਦੇ ਸਾਰੇ ਮਾਮਲਿਆਂ ਨੂੰ ਠੀਕ ਕਰ ਲਿਆ ਹੈ ? ਇਸ ਲਈ ਲਾਜ਼ਮੀ ਹੈ ਕਿ ਜਿਨ੍ਹਾਂ States ਨੂੰ Union territories ਬਣਾਇਆਂ ਗਿਆ ਹੈ ਉਨ੍ਹਾਂ ਨੂੰ ਵੀ ਕਿਸੇ ਤਰ੍ਹਾਂ ਦੀ assurance ਦਿਤੀ ਜਾਵੇ ਕਿ ਉਨ੍ਹਾਂ ਲਈ autonomous powers ਦਿਤੀਆਂ ਜਾਣਗੀਆਂ । Fundamental Rights ਜਿਹੜੇ ਉਨ੍ਹਾਂ ਨੂੰ ਹਾਸਲ ਹਨ, ਉਨ੍ਹਾਂ ਨੂੰ ਉਨ੍ਹਾਂ ਤੋਂ ਵਾਂਝਿਆਂ ਨਹੀਂ ਰਖਿਆ ਜਾਵੇਗਾ। ਇਸ ਲਈ ਮੈਂ ਗੁਜ਼ਾਰਿਸ਼ ਕਰਦਾ ਹਾਂ ਕਿ ਜਦੋਂ ਤਕ ਹਿਮਾਚਲ ਪ੍ਰਦੇਸ਼, ਦਿੱਲੀ ਮਨੀਪੁਰ ਅਤੇ ਤ੍ਰਿਪੁਰਾ ਲਈ provide ਕੀਤੀਆਂ ਗਈਆਂ Advisory Councils ਦੀਆਂ powers define ਕੀਤੀਆਂ ਜਾਣਗੀਆਂ ਇਹ ਉਨ੍ਹਾਂ ਦੇ fundamental rights ਦੀ negation ਹੋਵੇਗੀ । ਇਹ ਜ਼ਰੂਰੀ ਹੈ ਕਿ ਬਿਲਕੁਲ ਸਾਫ਼ ਤੌਰ ਤੇ ਇਹ ਲਿਖਿਆ ਜਾਵੇ ਕਿ ਉਨ੍ਹਾਂ ਦੀ democratic development ਲਈ ਇਹ ਇਕ minimum powers ਹੋਣਗੀਆਂ । ਇਸ ਤੋਂ ਬਗੈਰ ਲੋਕਾਂ ਦੀ collective, economic, cultural, social ਅਤੇ political development ਬੜੀ ਮੁਸ਼ਕਲ ਹੋਵੇਗੀ । ਜਦੋਂ ਤਕ ਲੋਕਾਂ ਦੀ ਨਿਘੀ ਅਤੇ ਨਾਲ ਲਗਵੀਂ association ਨਾ ਹੋਵੇ State ਦੀ development

[ਸਰਦਾਰ ਹਰਕਿਸ਼ਨ ਸਿੰਘ ਸੁਰਜੀਤ]
ਨਹੀਂ ਹੋ ਸਕਦੀ । ਇਸ ਲਈ ਇਹ ਵੀ ਇਕ ਬੜੀ ਜ਼ਰੂਰੀ ਗਲ ਹੈ । ਉਨ੍ਹਾਂ ਦੇ functions ਨੂੰ define ਕਰਨਾ ਨਿਹਾਇਤ ਜ਼ਰੂਰੀ ਹੈ ਤਾਂ ਜੋ ਉਹ ਦੇਸ਼ ਦੀ economic ਅਤੇ political development ਵਿਚ ਪੂਰਾ ਹਿੱਸਾ ਪਾ ਸਕਣ । ਇਸ ਵਿਚ ਡਰ ਵਾਲੀ ਕੋਈ ਗਲ ਨਹੀਂ ।

ਪਹਿਲਾਂ ਇਹ ਡਰ ਸੀ ਕਿ ਰਾਜ-ਪ੍ਰਮੁਖਾਂ ਨੂੰ ਉੱਡਾ ਦਿੱਤਾ ਤਾਂ ਕੀ ਹੋਵੇਗਾ, ਕੀ ਬਣ ਜਾਵੇਗਾ ? ਪਰ ਕੁਝ ਵੀ ਨਹੀਂ ਹੋਇਆ । ਲੋਕੀਂ ਬੜੇ ਖੁਸ਼ ਹਨ । ਪੰਜਾਬ ਵਿਚ ਵੀ ਬੜਾ ਡਰ ਪੈ ਗਿਆ ਸੀ ਕਿ ਕੀ ਹੋਵੇਗਾ ? ਇਹ ਡਰ ਹੋ ਗਿਆ ਸੀ ਕਿ ਕਿਧਰੇ ਝਗੜੇ ਸ਼ੁਰੂ ਨਾ ਹੋ ਜਾਣ । ਪਰ ਕੁਝ ਵੀ ਨਹੀਂ ਹੋਇਆ । ਸੋ ਪਹਿਲਿਆਂ ਦਿਨਾਂ ਵਿਚ ਜੋ ਕੁਝ ਹੋਇਆ ਉਹ ਬੜਾ ਭੈੜਾ ਹੋਇਆ ਪਰ ਹੁਣ ਲੋਕੀਂ ਬੜੇ ਖੁਸ਼ ਹਨ । ਉਨ੍ਹਾਂ ਵਿਚ ਉਤਸ਼ਾਹ ਹੈ । ਸਾਡੇ ਚੀਫ ਮਿਨਿਸਟਰ ਸਾਹਿਬ ਨੇ ਵੀ ਦਸਿਆ ਹੈ ਕਿ ਪਹਿਲੀ ਨਵੰਬਰ ਸਾਰੇ ਪੰਜਾਬ ਲਈ ਇਕ ਬੜੀ ਖੁਸ਼ੀ ਦਾ ਦਿਨ ਹੋਵੇਗਾ । ਯਕੀਨਨ ਇਹ ਇਕ ਠੀਕ ਖਿਆਲ ਹੈ । ਜਿਹੜੇ ਨਿੱਕੇ ਨਿੱਕੇ ਝੰਨੇ ਪਏ ਹੋਏ ਸਨ ਉਨ੍ਹਾਂ ਨੂੰ ਦੂਰ ਕੀਤਾ ਜਾ ਰਿਹਾ ਹੈ ਅਤੇ ਹੁਣ ਪੰਜਾਬ ਰਲ ਮਿਲ ਕੇ ਤਰੱਕੀ ਵਲ ਅਗੇ ਵਧੇਗਾ । ਬੜੀ ਖੁਸ਼ੀ ਦੀ ਗਲ ਹੈ, ਪਰ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਛੋਟੀਆਂ States ਪਾਸੋਂ ਉਹ rights ਕਿਉਂ ਖੋਹੇ ਜਾ ਰਹੇ ਹਨ ਜਿਹੜੇ ਕਿ ਖੁਦ ਵਿਧਾਨ ਉਨ੍ਹਾਂ ਨੂੰ ਦਿੰਦਾ ਹੈ ?

ਤੀਜੀ ਚੀਜ਼, ਪ੍ਰਧਾਨ ਜੀ, ਇਸ amendment ਵਿਚ ਅਜਿਹੀ try ਕੀਤੀ ਜਾਣ ਵਾਲੀ ਹੈ ਜਿਹੜੀ ਕਿ ਸਾਡੇ ਆਪਣੇ ਵਿਧਾਨ ਦੇ ਆਸ਼ਿਆਵਾਂ ਦੇ ਮੁਤਾਬਿਕ ਨਹੀਂ । ਇਸ ਵਿਚ ਕਲਾਜ਼ 24 ਹੇਠ ਆਂਧਰਾ ਬਾਰੇ ਇਕ ਉਚੇਚੀ ਮਦ ਪਾਈ ਗਈ ਹੈ ਕਿ ਉਥੇ ਚੋਣਾਂ ਨਹੀਂ ਹੋਣਗੀਆਂ । ਕਿੰਨੀ ਹੈਰਾਨੀ ਵਾਲੀ ਗਲ ਹੈ ਕਿ ਸਾਰੇ ਹਿੰਦੁਸਤਾਨ ਵਿਚ ਜਦੋਂ ਚੋਣਾਂ ਹੋ ਰਹੀਆਂ ਹੋਣਗੀਆਂ ਇਸ ਇਲਾਕੇ ਨੂੰ ਪਿਛਲੀਆਂ ਚੋਣਾਂ ਦੇ ਮੁਤਾਬਿਕ ਹੀ ਚਲਾਇਆ ਜਾਵੇਗਾ । ਚਾਹੀਦਾ ਤਾਂ ਇਹ ਸੀ ਕਿ ਜਦ ਸੂਬੇ ਹੀ ਸਾਰੇ ਨਵੇਂ ਬਣੇ ਹਨ ਤੇ ਚੋਣਾਂ ਵੀ ਨਵੀਆਂ ਹੁੰਦੀਆਂ ਤਾਂ ਜੋ ਇਕ ਨਵਾਂ ਵਾਯੂਮੰਡਲ ਪੈਦਾ ਕਰਦੇ, ਨਵੀਆਂ ਉਮੀਦਾਂ ਨਾਲ ਨਵੀਆਂ ਸਟੇਟਾਂ ਦਾ ਕੰਮ ਸ਼ੁਰੂ ਹੁੰਦਾ, ਉਨ੍ਹਾਂ ਵਿਚ ਇਕ ਨਵੀਂ ਜ਼ਿੰਦਗੀ ਵਗਦੀ । ਪਰ ਇਸ ਕਲਾਜ਼ ਹੇਠ ਇਕ ਬਿਲਕੁਲ ਅਜੀਬ ਸ਼ੈ ਹੋ ਰਹੀ ਹੈ । ਦੁਨੀਆਂ ਦੇ ਕਿਸੇ ਵੀ ਵਿਧਾਨ ਵਿਚ ਕਿਸੇ ਵੀ Code ਵਿਚ ਇਹ ਚੀਜ਼ ਨਹੀਂ ਮਿਲਦੀ । ਉਹ ਇਹ ਹੈ ਕਿ ਇਕ ਸਟੇਟ ਦੇ ਅੱਧੇ ਹਿੱਸੇ ਵਿਚ, ਤਿਲੰਗਾਨਾਂ ਦੇ ਹਿੱਸੇ ਵਿਚ ਤਾਂ ਆਉਣ ਵਾਲੀਆਂ ਆਮ ਈਲੇਕਸ਼ਨਾਂ ਵਿਚ ਤਾਂ ਚੋਣਾਂ ਹੋਣਗੀਆਂ ਪਰ ਦੂਜੇ ਅੱਧੇ ਹਿੱਸੇ ਵਿਚ ਚੋਣਾਂ ਹੋਣਗੀਆਂ ਹੀ ਨਹੀਂ । ਇਹ ਤਰੀਕਾਂ ਸ਼ਾਇਦ ਹੀ ਕਿਸੇ ਮੁਲਕ ਵਿਚ ਇਖਤਿਆਰ ਕੀਤਾ ਗਿਆ ਹੋਵੇ ਸ਼ਾਇਦ ਅਜਿਹੀ ਗਲ ਕਿਧਰੇ ਬਰਮਾ ਵਿਚ ਹੋਵੇਗੀ ਕਿ ਹਗਾਮੀ ਹਾਲਾਤ ਵਿਚ ਜਦੋਂ ਕਿ Civil war ਹੋ ਰਹੀ ਹੋਵੇ, ਇਕ ਹਿੱਸੇ ਵਿਚ elections ਹੋਈਆਂ ਹੋਣ ਤੇ ਦੂਜੇ ਵਿਚ ਨਾ ਹੋਈਆਂ ਹੋਣ । ਸਪੀਕਰ ਸਾਹਿਬ, ਜੇ ਇਹ ਕਿਹਾ ਜਾਵੇ ਕਿ ਆਂਧਰਾ ਦੇ ਇਸ ਹਿੱਸੇ ਵਿੱਚ ਤਾਂ ਹੁਣੇ ਹੀ ਚੋਣਾਂ ਕਰਵਾਈਆਂ ਹਨ ਤਾਂ ਪੈਪਸੂ ਦੀਆਂ ਚੋਣਾਂ ਵੀ ਤਾਂ ਇਸੇ ਤਰ੍ਹਾਂ ਹੋਈਆਂ । Travancore Cochin ਵਿਚ ਵੀ ਹੁਣੇ ਹੀ ਹੋਈਆਂ । ਹੋਰ ਵੀ ਸਟੇਟਸ ਹਨ ਜਿਥੇ ਕੁਝ ਦੇਰ ਹੋਈ ਚੋਣਾਂ ਹੋਈਆਂ । ਉਨ੍ਹਾਂ ਨੂੰ ਤਾਂ ਅਧਿਕਾਰ ਦਿੱਤੇ ਗਏ ਹਨ ਕਿ ਤੁਸੀਂ ਮੁੜ ਚੋਣਾਂ ਕਰਾ ਲਓ । ਪਰ ਦੇਸ਼ ਦੇ ਇਕ ਹਿਸੇ ਨੂੰ ਇਨ੍ਹਾਂ ਤੋਂ

ਮਹਿਰੂਮ ਰਖਿੱਆ ਗਿਆ ਹੈ ਉਸ ਹਕ ਤੋਂ ਜਿਹੜਾ ਕਿ ਮੁਲਕ ਦਾ ਵਿਧਾਨ ਉਨ੍ਹਾਂ ਨੂੰ ਦੇਂਦਾ ਹੈ ਅਤੇ ਇਸ ਲਈ ਇਕ ਉਚੇਚੀ ਮਦ ਇਸ amendment ਵਿਚ ਦਾਖਿਲ ਕੀਤੀ ਗਈ ਹੈ ਕਿ ਉਥੇ elections ਨਹੀਂ ਹੋਣਗੀਆਂ । ਨਾ ਸਿਰਫ ਅਗਲੀਆਂ elections ਬਾਰੇ ਬਲਕਿ ਅਗਲੇ ਪੰਜ ਸਾਲ ਖਤਮ ਹੋ ਜਾਣ ਪਿਛੋਂ ਵੀ ਉਥੇ elections ਨਾ ਕਰਨ ਬਾਰੇ ਕਿਹਾ ਗਿਆ ਹੈ। ਇਹ ਕੀ ਚੀਜ਼ ਹੈ ? ਇਹ ਸੱਚ ਮੁਚ ਵਿਧਾਨ ਦੇ ਅਨੁਸਾਰ, ਇਕ ਅਜਿਹੀ ਗਲ ਹੈ ਜਿਹੜੀ ਸ਼ੋਭਾ ਨਹੀਂ ਦਿੰਦੀ ।

ਜੇਕਰ ਇਸ ਤਰ੍ਹਾਂ ਦੀ ਕੋਈ ਸਿਆਸੀ ਗਲ ਹੋਵੇਗੀ ਇਹ ਇਕ ਨਵੀਂ ਤਰ੍ਹਾਂ ਦੀ ਗਲ ਹੋਵੇਗੀ, ਇਹ ਤਾਂ ਸਾਡੇ ਵਿਧਾਨ ਵਿਚ ਦਾਖਲ ਨਹੀਂ ਹੋਣੀ ਚਾਹੀਦੀ । ਇਸ ਵਿਚ ਇਹ ਗਲ ਲਿਆਉਣਾ ਕਿ ਇਕ ਸਟੇਟ ਦੇ ਇਕ ਹਿੱਸੇ ਦੀ election ਨਹੀਂ ਹੋਵੇਗੀ, ਠੀਕ ਨਹੀਂ ਹੈ । ਮੈਂ elections ਦੇ ਬਾਰੇ ਗਲ ਕਰ ਰਿਹਾ ਹਾਂ ਅਤੇ ਸਪੀਕਰ ਸਾਹਿਬ, ਆਪ ਦੀ ਰਾਹੀਂ ਚੀਫ ਮਿਨਿਸਟਰ ਸਾਹਿਬ ਦਾ ਧਿਆਨ ਇਸ ਗਲ ਵਲ ਦਿਲਾਣਾ ਚਾਹੁੰਦਾ ਹਾਂ ਕਿ ਇਹ ਗਲ ਇਨ੍ਹਾਂ ਨੂੰ ਸ਼ੋਭਾ ਨਹੀਂ ਦੇਂਦੀ ਕਿ ਇਕ ਸੂਬੇ ਦੇ ਅੱਧੇ ਹਿੱਸੇ ਦੀਆਂ ਇਲੈਕਸ਼ਨ ਹੋਣ ਤੇ ਅੱਧੇ ਦੀਆਂ ਨਾ ਹੋਣ । ਜਦੋਂ ਕਿ ਇਹ ਇਕ ਸੁਹਣਾ ਬਿਲ ਪਾਸ ਕਰਾਉਣਾ ਚਾਹੁੰਦੇ ਹਨ ਇਸ ਲਈ ਇਨ੍ਹਾਂ ਨੂੰ ਚਾਹੀਦਾ ਹੈ ਕਿ ਇਨ੍ਹਾਂ ਨਿਕੀਆਂ ਨਿਕੀਆਂ ਗਲਾਂ ਨੂੰ ਵਿਧਾਨ ਵਿਚੋਂ ਕਢ ਦੇਣ । ਜੇਕਰ ਇਹ ਨਿੱਕੀਆਂ ਨਿੱਕੀਆਂ ਕਾਣਾਂ ਇਸ ਵਿਚੋਂ ਕਢ ਦਿਤੀਆਂ ਜਾਣ ਤਾਂ ਸਾਡਾ ਵਿਧਾਨ ਬੜਾ ਚੰਗਾ ਬਣ ਜਾਵੇਗਾ । ਸਾਡਾ ਤਾਂ ਇਹ ਹੀ ਕਹਿਣਾ ਹੈ ਪਰ ਜੇਕਰ ਇਨ੍ਹਾਂ ਕਿਸੇ ਗਲ ਦਾ ਫੈਸਲਾ ਹੀ ਕਰਨਾ ਹੋਵੇ ਤਾਂ ਇਹ ਕੋਈ emergency ਦੀ ਗਲ ਕਰਕੇ ਉਹ ਫੈਸਲਾ ਹੀ ਕਰ ਲੈਂਦੇ ਪਰ ਇਸ ਤਰ੍ਹਾਂ ਮਜਮੂਈ ਤੌਰ ਤੇ ਇਹ ਛੋਟੀਆਂ ਛੋਟੀਆਂ ਗਲਾਂ ਵਿਧਾਨ ਵਿਚ ਦਾਖਲ ਕਰਨੀਆਂ ਚੰਗੀਆਂ ਨਹੀਂ ਮਾਲੂਮ ਹੁੰਦੀਆਂ । ਇਸ ਦੇ ਬਾਅਦ ਸਪੀਕਰ ਸਾਹਿਬ .... ।

**अध्यक्ष महोदय** : मैं hon. Member को यह नहीं कहना चाहता कि वह तकरीर को बन्द कर दें लेकिन मैं देख रहा हूं कि वह All-India matters discuss कर रहे हैं । (I do not wish to ask the hon. Member to discontinue his speech but I find that he is bringing All-India matters in it.) We are mainly concerned with Punjab.

**Pandit Shri Ram Sharma** : Sir, he is more interested in Talangana than in Punjab.

**ਸਰਦਾਰ ਹਰਕਿਸ਼ਨ ਸਿੰਘ ਸੁਰਜੀਤ** : ਇਸ ਦੇ ਇਲਾਵਾ ਇਕ ਗਲ ਹੋਰ ਹੈ ਜਿਸ ਦੇ ਬਾਰੇ ਹੁਣ ਤਾਂ ਰਾਏ ਬਦਲ ਜਾਏਗੀ । ਸਾਡੇ ਸ਼ਰਮਾ ਸਾਹਿਬ ਅਤੇ ਇਸ ਅਸੈਂਬਲੀ ਦੇ ਕਈ ਦੂਜੇ ਸਾਥੀ ਇਸ ਗਲ ਦਾ ਪਹਿਲੇ ਬੜਾ ਰੌਲਾ ਪਾਉਂਦੇ ਰਹੇ ਹਨ ਕਿ Upper House ਨੂੰ ਤੋੜ ਦਿਤਾ ਜਾਏ । ਇਸ ਅਸੈਂਬਲੀ ਦੀ ਬਹੁ-ਸੰਮਤੀ ਹਮੇਸ਼ਾ ਇਸ ਗਲ ਦੇ ਹੱਕ ਵਿਚ ਰਹੀ ਹੈ ਕਿ Upper House ਨੂੰ ਤੋੜਿਆ ਜਾਏ

[ਸਰਦਾਰ ਹਰਕਿਸ਼ਨ ਸਿੰਘ ਸੁਰਜੀਤ]

ਬਾਵਜੂਦ ਇਸ ਗਲ ਦੇ ਕਿ ਇਸ ਮਤਲਬ ਲਈ ਕੋਈ resolution ਪਾਸ ਹੋਇਆ ਹੈ ਜਾਂ ਨਹੀਂ ਹੋਇਆ, ਇਹ ਗਲ ਕਹੀ ਜਾ ਸਕਦੀ ਹੈ ਕਿ ਇਸ ਅਸੈਂਬਲੀ ਦੀ ਬਹੁ-ਸੰਮਤੀ ਇਸ ਗਲ ਦੇ ਹੱਕ ਵਿਚ ਰਹੀ ਹੈ ਕਿ ਅੱਪਰ ਹਾਊਸ ਨੂੰ ਤੋੜ ਦਿਤਾ ਜਾਏ । ਇਹ ਹਾਊਸ ਵੀ ਕਈ ਵਾਰ ਇਸੇ ਗਲ ਲਈ adjourn ਕੀਤਾ ਗਿਆ । ਮੈਂ ਬਹੁਤ ਸਾਰੇ ਮੈਂਬਰਾਂ ਦੇ ਦਸਖਤ ਕੀਤੇ ਹੋਏ ਵੀ ਦੇਖੇ ਸਨ । ਇਸ ਵਿਚ ਇਹ ਕਿਹਾ ਗਿਆ ਸੀ ਕਿ ਅੱਪਰ ਹਾਊਸ ਨੂੰ ਤੋੜ ਦਿਤਾ ਜਾਏ । ਇਸੇ ਮਤਲਬ ਲਈ ਕਈ ਵਾਰ ਹਾਊਸ ਵੀ adjourn ਹੁੰਦਾ ਰਿਹਾ ਹੈ । ਇਹ ਹਮੇਸ਼ਾ ਸਾਡੀ ਮੰਗ ਰਹੀ ਹੈ ਕਿ ਅੱਪਰ ਹਾਊਸ ਦੀ ਕੋਈ ਲੋੜ ਨਹੀਂ, ਇਸ ਨੂੰ ਤੋੜ ਦਿਤਾ ਜਾਏ, ਪਰ ਹੁਣ ਇਸ ਵਿਚ ਅਸਾਂ ਵੇਖਦੇ ਹਾਂ ਕਿ ਦੋ ਨਵੀਆਂ States ਨੂੰ ਵੀ ਅੱਪਰ ਹਾਊਸ ਦਿਤੇ ਗਏ ਹਨ, ਮੱਧ ਪਰਦੇਸ਼ ਅਤੇ ਮੈਸੂਰ । ਇਹ ਦੋ ਨਵੀਆਂ States ਹਨ ਜਿਨ੍ਹਾਂ ਨੂੰ ਅੱਪਰ ਹਾਊਸ ਦੇਣ ਦੀ ਇਸ ਐਕਟ ਵਿਚ ਪਰਵਾਨਗੀ ਦਿਤੀ ਗਈ ਹੈ ਅਤੇ ਉਨ੍ਹਾਂ ਸਟੇਟਸ ਤੇ ਐਵੇਂ ਹੀ ਅੱਪਰ ਹਾਊਸ ਦਾ ਖਰਚ ਪਾਇਆ ਜਾ ਰਿਹਾ ਹੈ ।

**अध्यक्ष महोदय** : अगर मध्य प्रदेश और मैसूर की legislatures इस बात पर एतराज़ नहीं करतीं तो आप को क्यों एतराज़ है ? (Why does the hon. Member object to it when the legislatures of Madhya Pradesh and Mysore have no objection ?)

**ਸਰਦਾਰ ਹਰਕਿਸ਼ਨ ਸਿੰਘ ਸੁਰਜੀਤ** : ਸਾਨੂੰ ਇਸ ਹਾਊਸ ਦਾ ਤਜਰਬਾ ਹੈ ਪਰ ਉਨ੍ਹਾਂ ਨੂੰ ਇਸ ਦਾ experience ਨਹੀਂ ।

**Mr. Speaker** : If the Legislative Assembly of that State wants to have a second Chamber, why should the hon. Member have any objection ?

**ਸਰਦਾਰ ਹਰਕਿਸ਼ਨ ਸਿੰਘ ਸੁਰਜੀਤ** : ਸਾਡੀ desire ਇਹ ਸੀ ਕਿ ਅਪਰ ਹਾਊਸ ਦਾ ਖਰਚ ਖਾਹ ਮਖਾਹ ਉਨ੍ਹਾਂ ਤੇ ਨਾ ਪਾਇਆ ਜਾਏ ਅਤੇ development ਦੇ ਕੰਮ ਲਈ ਪੈਸੇ ਨੂੰ ਬਚਾਇਆ ਜਾਵੇ । ਖੈਰ ਮੈਂ ਇਸ ਚੀਜ਼ ਦੇ ਵਿਸਥਾਰ ਵਿਚ ਨਹੀਂ ਜਾਣਾ ਚਾਹੁੰਦਾ ।

**ਮੁੱਖ ਮੰਤਰੀ** : ਅਗਲੀ ਇਲੈਕਸ਼ਨ ਵਿਚ ਵੀ ਪਾਰਲੀਮੈਂਟ ਵਿਚ ਜਾ ਰਹੇ ਹਨ ਇਸ ਕਰਕੇ ਇਹ ਗਲ ਕਰ ਰਹੇ ਹਨ । (ਹਾਸਾ)

**ਸਰਦਾਰ ਹਰਕਿਸ਼ਨ ਸਿੰਘ ਸੁਰਜੀਤ** : ਸਪੀਕਰ ਸਾਹਿਬ, ਇਸ ਗਲ ਦੀ ਮੈਨੂੰ ਸਮਝ ਨਹੀਂ ਆਈ ਕਿ ਜਦੋਂ ਕਿ ਤਿੰਨ ਕਰੋੜ ਦੀ ਵਸੋਂ ਵਾਲੀ ਆਂਧਰਾ ਸਟੇਟ ਨੂੰ ਤਾਂ Upper House ਦੀ ਲੋੜ ਨਹੀਂ ਹੈ ਅਤੇ ਕੇਰਲ State ਵੀ ਇਸ ਦੇ ਬਗੈਰ ਚਲ ਸਕਦੀ ਹੈ, ਤਾਂ ਇਹ ਦੋ ਸਟੇਟਾਂ ਇਸ ਬਗੈਰ ਕਿਉਂ ਨਹੀਂ ਚਲ ਸਕਦੀਆਂ ? ਇਨ੍ਹਾਂ ਲਈ ਅੱਪਰ ਹਾਊਸ ਦੀ ਕੀ ਖਾਸ ਲੋੜ ਪੈ ਗਈ ਹੈ ? ਇਸੇ ਤਰ੍ਹਾਂ ਪੰਜਾਬ ਲਈ ਅੱਪਰ ਹਾਊਸ ਦੀ ਕੀ ਲੋੜ ਹੈ ? ਮੈਂ ਤਾਂ ਆਸ ਕਰਦਾ ਸਾਂ ਕਿ ਸਾਡੇ ਚੀਫ ਮਨਿਸਟਰ ਸਾਹਿਬ ਆਪ ਇਸ ਬਾਰੇ initiative ਲੈ ਕੇ ਇਸ ਹਾਊਸ ਨੂੰ ਉਡਾਉਣ ਲਈ ਕਹਿਣਗੇ

ਜਦ ਕਿ ਉਹ ਸਮਝਦੇ ਹਨ ਕਿ ਇਸ ਸੂਬੇ ਦੀ development ਲਈ ਇਕ ਇਕ ਪਾਈ ਸਾਨੂੰ ਚਾਹੀਦੀ ਹੈ। development ਦੇ ਕੰਮਾਂ ਲਈ ਸਾਨੂੰ ਇਕ ਇਕ ਪਾਈ ਦੀ ਵੱਡੀ ਲੋੜ ਹੈ ਅਤੇ ਅੱਪਰ ਹਾਊਸ, ਜਿਸ ਦਾ ਕੰਮ ਕੇਵਲ duplication ਹੀ ਹੈ, ਨਾਲ ਸੂਬੇ ਦੇ ਫਾਈਨੈਂਨਸ ਤੇ ਬੜਾ ਭਾਰ ਪਿਆ ਹੋਇਆ ਹੈ। ਮੈਂ ਤਾਂ ਸੁਣਿਆ ਸੀ ਕਿ ਚੀਫ ਮਨਿਸਟਰ ਸਾਹਿਬ ਦੀ ਇਸ ਹਾਊਸ ਦੇ ਤੋੜਣ ਬਾਰੇ ਗਲ ਬਾਤ ਚਲ ਰਹੀ ਹੈ ਅਤੇ ਮੈਨੂੰ ਆਸ ਸੀ ਕਿ ਸ਼ਾਇਦ ਇਹ ਟੁਟ ਹੀ ਜਾਏ। ਇਸੇ ਲਈ ਜਦੋਂ ਇਹ ਐਕਟ ਸਾਡੇ ਪਾਸ ਆਇਆ ਤਾਂ ਸਭ ਤੋਂ ਪਹਿਲੇ ਮੈਂ ਇਸ ਵਿਚ ਇਸ ਬਾਰੇ ਹੀ ਦੇਖਣ ਦੀ ਕੋਸ਼ਿਸ਼ ਕੀਤੀ ਪਰ ਮੈਨੂੰ ਇਹ ਦੇਖ ਕੇ ਬੜੀ ਮਾਯੂਸੀ ਹੋਈ ਕਿ ਬਜਾਏ ਇਸ ਦੇ ਤੋੜਣ ਦੇ ਮੱਧ ਪਰਦੇਸ਼ ਅਤੇ ਮੈਸੂਰ ਵਿਚ ਵੀ ਹੁਣ ਅੱਪਰ ਹਾਊਸ ਬਣਾਏ ਜਾ ਰਹੇ ਹਨ ਜਿਥੇ ਕਿ ਪਹਿਲੇ ਇਹ ਨਹੀਂ ਸੀ। ਮੈਨੂੰ ਇਸ ਗਲ ਦੀ ਸਮਝ ਨਹੀਂ ਆ ਸਕੀ। ਫੇਰ, ਸਪੀਕਰ ਸਾਹਿਬ, ਹੁਣ ਅੱਪਰ ਹਾਊਸ ਦੇ ਮੈਂਬਰਾਂ ਦੀ ਗਿਣਤੀ ਅਸੈਂਬਲੀ ਦੇ ਮੈਂਬਰਾਂ ਦੀ ਗਿਣਤੀ ਦੀ ਇਕ ਚੌਥਾਈ, ਜਿਹੜੀ ਕਿ ਪਹਿਲੇ ਸੀ, ਤੋਂ ਵਧਾ ਕੇ ਇਕ ਤਿਹਾਈ ਕਰ ਦਿਤੀ ਗਈ ਹੈ। ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਹੁਣ ਕੀ ਨਵੀਂ ਗਲ ਆ ਗਈ ਹੈ ਜਿਹੜੀ ਇਨ੍ਹਾਂ ਦੀ ਗਿਣਤੀ ਵਧਾਈ ਜਾ ਰਹੀ ਹੈ। ਕੀ ਲੋੜ ਪੈ ਗਈ ਹੈ ਜਿਸ ਕਰਕੇ ਐਵੇਂ ਹੀ ਖਰਚ ਵਧਾਇਆ ਜਾਏ ? ਇਸ ਨਾਲ ਮੈਂਬਰਾਂ ਦੇ allowance ਦਾ ਖਰਚ ਵਧੇਗਾ ਅਤੇ ਉਨ੍ਹਾਂ ਦੀ election ਤੇ ਵੀ ਵਾਧੂ ਖਰਚ ਹੋਏਗਾ ਹਾਲਾਂਕਿ ਸਾਨੂੰ ਆਪਣੇ development ਦੇ ਕੰਮਾਂ ਲਈ ਇਕ ਇਕ ਪਾਈ ਦੀ ਵਡੀ ਲੋੜ ਹੈ। ਇਸ Amending Act ਵਿਚ ਇਹ ਇਕ ਗ਼ਲਤ ਚੀਜ਼ ਲਿਆਈ ਗਈ ਹੈ। ਇਸ ਤਰ੍ਹਾਂ ਅੱਪਰ ਹਾਊਸ ਦੇ ਮੈਂਬਰਾਂ ਦੀ ਗਿਣਤੀ ਚੌਥੇ ਹਿੱਸੇ ਦੀ ਬਜਾਏ ਤੀਜਾ ਹਿੱਸਾ ਕਰਨਾ ਬਿਲਕੁਲ ਦਰੁਸਤ ਨਹੀਂ। ਇਸ ਚੀਜ਼ ਤੇ ਮਜਮੂਈ ਤੌਰ ਤੇ ਵਿਚਾਰ ਕਰਨ ਦੀ ਲੋੜ ਹੈ। ਇਹ ਗਲ ਅਸੀਂ ਮੰਨਦੇ ਹਾਂ ਕਿ ਇਹ ਬਿਲ ਇਕ ਚੰਗਾ ਬਿਲ ਹੈ ਪਰ ਇਨ੍ਹਾਂ ਛੋਟੀਆਂ ੨ ਕਾਣਾਂ ਕਰਕੇ ਅਸਾਂ ਇਸ ਨੂੰ ਸਮੁਚੇ ਤੌਰ ਤੇ ਚੰਗਾ ਨਹੀਂ ਕਹਿ ਸਕਦੇ। ਇਸ ਬਿਲ ਰਾਹੀਂ ਰਾਜਪਰਮੁਖਾਂ ਨੂੰ ਛੁਟੀ ਦੇ ਦਿਤੀ ਗਈ ਹੈ ਅਤੇ ਇਸ ਨਾਲ ਰਿਆਸਤਾਂ ਦੇ ਗੜ੍ਹ ਅਤੇ ਰਜਵਾੜਾਸ਼ਾਹੀ ਨੂੰ ਵੀ ਖਤਮ ਕੀਤਾ ਗਿਆ ਹੈ। ਇਸ ਨਾਲ ਬਾਕੀ ਸਾਰੇ ਭਾਰਤ ਵਿਚ ਜ਼ਬਾਨ ਦੇ ਆਧਾਰ ਤੇ ਸੂਬੇ ਬਣਾਏ ਗਏ ਹਨ ਲੇਕਿਨ ਪੰਜਾਬ, ਗੁਜਰਾਤ ਅਤੇ ਮਹਾਰਾਸ਼ਟਰ ਹੀ ਇਹੋ ਜਿਹੇ ਸੂਬੇ ਰਹਿ ਗਏ ਹਨ ਜਿਹੜੇ language ਦੀ ਬਿਨਾ ਤੇ ਨਹੀਂ ਬਣਾਏ ਗਏ। ਇਸ ਕਰਕੇ ਹੀ ਅਸਾਂ ਇਸ ਦੀ ਮੁਖਾਲਫਤ ਕਰਦੇ ਹਾਂ ਅਤੇ ਕਹਿੰਦੇ ਹਾਂ ਕਿ ਇਸ ਨੂੰ ਸਮੁੱਚੇ ਤੌਰ ਤੇ ਚੰਗਾ ਬਣਾਉਣ ਲਈ ਇਸ ਵਿਚੋਂ ਸੁਚੱਜੇ ਢੰਗ ਨਾਲ ਜਿਹੜੀਆਂ ਕਾਣਾਂ ਪਈਆ ਹੋਈਆਂ ਹਨ, ਉਨ੍ਹਾਂ ਨੂੰ ਦੂਰ ਕਰੋ। ਜੇਕਰ ਇਹ ਨਾ ਵੀ ਦੂਰ ਕੀਤੀਆਂ ਗਈਆਂ ਤਾਂ ਵੀ ਅਸਾਂ ਖੁਸ਼ੀਆਂ ਮਨਾਵਾਂਗੇ ਪਰ ਉਹ ਖੁਸ਼ੀਆਂ ਸਾਡੀਆਂ ਅਧੀਆਂ ਹੋਣਗੀਆਂ। ਜੇਕਰ ਇਹ ਕਾਣਾਂ ਦੂਰ ਕਰ ਦਿਤੀਆਂ ਗਈਆਂ ਤਾਂ ਅਸਾਂ ਸਾਰੇ ਮਿਲ ਕੇ ਖੁਸ਼ੀ ਦੇ ਪੂਰੇ ਜਸ਼ਨ ਮਨਾਵਾਂਗੇ। ਜੇਕਰ ਇਹ ਕਾਣਾਂ ਨਾ ਕਢੀਆਂ ਗਈਆਂ ਤਾਂ ਵੀ ਮੁਸ਼ਕਲ ਇਨ੍ਹਾਂ ਨੂੰ ਹੀ ਪੇਸ਼ ਆਏਗੀ ਕਿਉਂਜੋ ਇਸ ਵਿਚ ਦਿਤਾ ਹੋਇਆ ਹੈ ਕਿ ਇਨ੍ਹਾਂ ਚੀਜ਼ਾਂ ਨੂੰ ਨਿਪਟਾਉਣ ਲਈ concerned ਹੀ ਨਿਤਰਨੇ ਹਨ। ਇਹ ਗਲ ਸਾਫ ਹੈ ਕਿ ਸਾਡੇ ਵਰਗੇ ਤਾਂ unconcerned ਹੀ ਰਹਿ ਜਾਣਗੇ ਅਤੇ ਸਾਡਾ ਤਾਂ ਕੇਵਲ

[ਸਰਦਾਰ ਹਰਕਿਸ਼ਨ ਸਿੰਘ ਸੁਰਜੀਤ]

ਇਹ ਹੀ ਕਹਿਣਾ ਹੋਵੇਗਾ ਕਿ ਜਿਸ ਤਰ੍ਹਾਂ ਵੀ ਹੋਏ ਪੰਜਾਬ ਦੀ ਏਕਤਾ ਰਹੇ । ਜਿਹੜੇ concerned ਹਨ ਉਨ੍ਹਾਂ ਹੀ ਇਸ ਵਿਚ ਰਹਿਣਾ ਹੈ। ਇਕ ਹਿਸਾ ਜਿਹੜਾ concerned ਹੈ ਉਹ ਤਾਂ ਵਿਚ ਆ ਹੀ ਗਿਆ ਹੈ ਅਤੇ ਦੂਜਾ concerned ਹਿੱਸਾ ਹਾਲਾਂ ਬਾਹਰ ਹੀ ਹੈ ਉਨ੍ਹਾਂ ਦਾ ਚੀਫ ਮਿਨਿਸਟਰ ਸਾਹਿਬ ਨੂੰ ਪਤਾ ਹੀ ਹੈ । ਇਸ ਲਈ ਮੇਰੀ ਚੀਫ ਮਿਨਿਸਟਰ ਸਾਹਿਬ ਅਗੇ ਗੁਜ਼ਾਰਿਸ਼ ਹੈ ਕਿ ਜਦੋਂ ਉਹ ਬੜੀ ਸੁਹਣੀ ਅਪੀਲ ਕਰਦੇ ਹਨ ਕਿ ਇਸ resolution ਨੂੰ ਪਾਸ ਕਰਕੇ ਪਹਿਲੀ November ਨੂੰ ਅਸੀਂ ਸਾਰੇ ਖੁਸ਼ੀਆਂ ਦੇ ਜ਼ਸ਼ਨ ਮਨਾਈਏ, ਤਾਂ ਉਨ੍ਹਾਂ ਨੂੰ ਚਾਹੀਦਾ ਹੈ ਕਿ ਇਸ ਐਕਟ ਵਿਚ ਪਈਆਂ ਹੋਈਆਂ ਕਾਣਾਂ ਨੂੰ ਕਢਿਆ ਜਾਏ ਤਾਂ ਜੋ ਸਾਡੀਆਂ ਖੁਸ਼ੀਆਂ ਵਿਚ ਵਾਧਾ ਹੋਏ। ਇਸ ਲਈ ਮੈਂ ਆਸ ਕਰਦਾ ਹਾਂ ਕਿ ਇਨ੍ਹਾਂ ਚੀਜ਼ਾਂ ਦੀ ਇਸ ਹਾਊਸ ਵਿਚ ਪੂਰੀ ਹਿਮਾਇਤ ਹੋਏਗੀ।

**Mr. Speaker :** Motion moved—

That at the end of the Resolution add—

"Subject to the following—

Clauses 6, 8 and 10 be deleted.

Clause 22, in the proposed Article 371(1), line 3, after the word "Punjab" add "on purely linguistic basis".

Clause 24 be deleted".

**पंडित श्री राम शर्मा** (सोनीपत) : स्पीकर साहिब, हमारे हिन्दुस्तान के विधान में कुछ तबदीलियां हुई हैं और वह इस लिये क्योंकि सूबा हदबन्दी कमिशन ने रिपोर्ट की और भारत सरकार ने उस पर ग़ौर किया तो ज़रूरत इस बात की पड़ी कि हमारे देश के आईन में कुछ संशोधन और तरमीमें की जायें। यह सातवीं तरमीम है जो हमारे आईन में हुई है जिस की कि आज हाऊस में हम एक तरह से ताईद करने के लिये या अगर हाऊस की मर्ज़ी न हो तो अपनी ग़ैर-रज़ामन्दी ज़ाहिर करने के लिये इस मामले पर ग़ौर कर रहे हैं। चीफ़ मिनिस्टर साहिब ने यह तहरीक की है कि हमारे आईन में जो तबदीली हुई है उस का हम भी खैर मकद्दम करते हैं। उस की एक बड़ी वजह यह है कि हमारी जो पंजाब स्टेट है इस में इन्तज़ामी तौर पर या आईनी तौर पर एक खुशगवार तबदीली आई है और वह यह कि पंजाब और पैप्सू मिल कर एक बड़ा सूबा बन रहा है। मुझे हरियाना का एक public man और पुराना और शायद नया भी कांग्रसी होने के नाते से इस बात की खुशी है कि हरियाना प्रान्त एक हो गया है। आज से सौ साल पहले हम को 1857 की जंगे आज़ादी, जिसे ग़दर कहते हैं, में हिस्सा लेने की सज़ा मिली; अंग्रेज़ के खिलाफ लड़ने की सज़ा हम ने भुगत ली। सज़ा यह कि हमें एक ही बोली होते हुए, एक ही पहरावा, एक ही रस्मोरिवाज के होते हुए, 50,60 लाख आदमियों को जो कि जमुना और घग्गर के दरमियान रहते थे, उन को बांट दिया गया, राजों को भेड़ और बकरियों की तरह इनाम में दे दिया गया। मुझे खुशी है कि इस तबदीली से हरियाना के 50, 60 लाख आदमी एक ही निज़ाम और सूबे में आ गए हैं।

दूसरे मुझे इस बात की खुशी है कि इस तरमीम से उस इलाके को जिसे हरियाना कहते हैं, जिस में एक आध Sub-Division को छोड़ कर तमाम अम्बाला Division शामिल है और जो इलाका हिन्दी बोलने वाला है, उस का एक अलग region बनाया जा रहा है। जो हमारा मुतालबा था—जो हमारी ज़रूरत के मुताबिक था—अगर हमारा बस चलता, अगर हमारी कोई सुनता तो उसके मुताबिक हम यह चाहते थे कि दिल्ली के चारों तरफ जो ऐसा इलाका था उस की एक State बनती। लेकिन चूंकि उस में और भी लोगों की राए का दखल था। और उस में वज़न था, हम ने इस बात पर ज़रूरत से ज़्यादा ज़ोर नहीं दिया। बहरसूरत पंजाब और पैप्सू का जो हरियाने का इलाका था वह एक हो गया है, बिखरा हुआ इलाका एक हो गया है। अगर हमारी खाहिश का ख्याल रखा जाता तो हमें कुछ और मिलना चाहिए था। हम चाहते थे कि हमें हरियाना State या महा दिल्ली State मिले। लेकिन अगर पहले नम्बर की बात न हो सकी, चाहे यह किसी वजह से हो तो हमें इस बात की ही खुशी है कि इन 50, 60 लाख आदमियों को एक सहारा दिया गया, एक मौका दिया गया कि इस इलाके के मैम्बर एक Regional Committee में इकट्ठे बैठें और अपनी problems, अपनी ज़रूरतों और अपनी कमियों—जो यह कुदरती तौर पर महसूस करते हैं, के मुताल्लिक फैसले करें। उन फैसलों को एकदम कानूनी शक्ल तो नहीं मिल सकेगी लेकिन जैसा कि मैं ने देखा है उन 14 महकमों के मुताल्लिक, जिन से इन का ताल्लुक है, उस इलाके के नुमायंदों की आवाज़ की, राए की—पूरी कदर की जाएगी और गवर्नमैण्ट normally—आम तौर पर—जिस के मानने मैं यह समझता हूं कि 100 में 97,98 फीसदी केसों में उन की तजावीज़ मानेगी और अगर पंजाब गवर्नमैंट भी कोई काम करना चाहेगी तो उस कमेटी की राय ली जाएगी। तो यह चीज़ उस आबादी के लिए है जो backward है। स्पीकर साहिब, आप को याद होगा कि पिछले दिनों मेरा एक resolution था जो हमारे आईन की ज़द पर कट कर रह गया। वह यह था कि अम्बाला डिवीज़न का जो services में और दूसरी चीज़ों में हिस्सा कम है, उस को किसी तरह से पूरा किया जाए लेकिन उस वक्त, आप को याद होगा, आप को यह मशविरा दिया गया कि इस तरह से मौजूदा आईन में एक हिस्से के लिये कोई खास रियायत या कोई सहारा नहीं दिया जा सकता। मगर मुझे खुशी है कि जो चीज़ें मैं चाहता था वह इस तरह हो रही हैं। यह किसी फिरके की बात नहीं है, मज़हब की नहीं है, किसी caste या clan की बात नहीं है बल्कि एक इलाके के basis पर, एक जगह के basis पर, एक ज़मीन के basis पर जहां कि लोग बसते हैं, बिला लिहाज़ मज़हब, बिला लिहाज़ फिरका, बिला लिहाज़ पेशे के उस की तरक्की होनी है। आखिर इस चीज़ की recognition हुई। हमारी गवर्नमैंट और जो सब से बड़ी political party है, उस ने यह तसलीम किया है कि यह इलाका, जिस से मेरा ताल्लुक है, वाकई पिछड़ा हुआ है और तकरीबन सभी चीज़ों की वहां कमी है। यह ठीक है कि आज तक इस आईन के मुताबिक किसी जगह की बिना पर कोई खास रियायत नहीं दी जाती थी लेकिन हालात ने मजबूर किया और हमारे बड़े लोगों को, जिन के हाथ में हुकूमत और party चलाने का

[पंडित श्री राम शर्मा]

काम है, भी इस बात का एहसास हुआ। हमारी जो हुकूमत है, इस ने मुतफिक्का राय से कमिशन को लिखा कि महा पंजाब बनना चाहिए। मैं यह नहीं कहता कि वज़ारत ने कहा, वज़ारत तो बदल गई। लेकिन पंजाब गवर्नमैंट ने यह मुतफिक्का तौर पर कहा कि महा पंजाब हो और कि यह हरियाना और पंजाबी सूबे की बात बेमानी है। लेकिन वक्त बदला और गवर्नमैंट को देखना पड़ा कि लोग क्या चाहते हैं—जालन्धर डिवीज़न के और हरियाना प्रान्त के। आज यह हालत है कि सिवाए एक दो फिरकाप्रस्त जमातों के तमाम पंजाब के अन्दर चाहे कोई party हो, किसी ख्याल की हो, सब ने इस Regional Formula को, जिस के बारे कि यह 7th amendment है और जिस पर आज हम इस House में बहस कर रहे हैं, तकरीबन तमाम पंजाब में माना हुआ है। यह हमारी ज़रूरतों और मुश्किलों का हल है। मैं हरियाना प्रान्त का नुमायंदा होते हुए यह जानता हूं कि जब कोई आदमी मैम्बर बनता है तो वह सिर्फ अपने ज़िला के लिये ही मैम्बर नहीं होता, बल्कि तमाम State के लिए होता है। इस लिये हरेक मैम्बर का यह फर्ज़ होता है कि वह देखे कि उस State के अन्दर कोई inequality न हो, disparity न हो, ऐसा न हो कि एक इलाका तो आसमान पर हो और दूसरा ज़मीन पर। जहां तक हरियाना प्रान्त का ताल्लुक है, मैं समझता हूं कि गवर्नमैंट ने आईन में यह तरमीम कर के बड़ा अच्छा किया है। पंजाब का एक बड़ा सूबा बना जिस में हरियाने का एक Region होगा वरना ग़ौर कीजिये इस इलाके की क्या हालत थी। Council of State में इस इलाके का कोई नुमायंदा नहीं है जैसा कि बहस के दौरान में बार २ ज़िक्र आया, लोक सभा में इस इलाके के $2\frac{1}{4}$ मैम्बर मौजूद हैं। (हंसी)। बाकी वहां नहीं रहते। यहां Upper House में हमारी नुमायंदगी तकरीबन नहीं के बराबर है। (एक आवाज़ : यह चौथाई कौन सी है ? ) चौथाई मैं ने उस मैम्बर की ली जो यह कह सकता है कि मेरे दादा कभी यहां रहा करते थे, इस लिये $2\frac{1}{4}$ के लफ़्ज़ का मैं ने इस्तेमाल किया। फिर सारे हिन्दुस्तान में इस इलाके का कोई गवर्नर नहीं, सारी दुनिया में यहां से कोई Ambassador हो कर नहीं गया; न ही कोई यहां से Chief Minister हुआ है न होगा। (हंसी) और जो Ministers हैं उस के लिये मैं सरदार प्रताप सिंह कैरों की दाद देता हूं कि इन्होंने पिछले 9 सालों में पहली मरतबा हरियाना प्रान्त का proportion पहले से बढ़ाया है, अलबत्ता यह अन्देशा है कि शायद अख्तियारात में कमी हो जाए। बहरसूरत यहां कुछ तबदीली हुई है। मगर services में फिर वही हाल है। Secretariat के अन्दर हमारे इलाके का कोई Secretary नहीं, बड़े ओहदों या Heads of Departments में कहीं कसम खाने के लिये एक आध को छोड़ कर और कोई नहीं। फिर industries को लीजिए। यह भी हमारे इलाके में सिफ्र के बराबर हैं। Parliament में बहस हुई तो एक मैम्बर साहिब ने तकरीर करते हुए बताया कि गवर्नमैंट ने industries की development के लिये 37 लाख रुपया मंज़ूर किया है मगर हरियाना को एक पैसा नहीं मिला और जब पूछा गया कि ऐसा क्यों है तो जवाब मिला कि वहां से किसी की दरखास्त ही नहीं आई। यह सब Parliament की बहस में है। मैं श्री बांसल की तकरीर का हवाला दे रहा हूं। Industry के बारे में एक दरखास्त तीन हज़ार की ले ली गई और

जवाब दे दिया कि अब इस इलाके में industry की कोई भी ज़रूरत नहीं रह गई और किसी की कोई दरखास्त ही नहीं आई। इस तरह एक दरखास्त लेकर जवाब दे दिया गया कि क्योंकि कोई दरखास्त नहीं आई इस लिये अब industry की तरफ तव्वजुह की कोई ज़रूरत नहीं रही। और फिर इसी बात पर सब industry की development के प्रोग्राम और स्कीमें पड़ी रह गईं। क्या इस तरह से development की जा सकती है? यह है industry की हालत।

जहां तक agriculture का ताल्लुक है उस को तो बाबा आदम के तरीका से चलाया जा रहा है। और फिर जो तजारत है और जो काम हैं उन में कोई तरक्की नहीं हुई। और जब यह हालत देखी गई कि इस इलाका में 50, 60 लाख लोग ऐसी हालत में हैं तो हम को Regional Formula दिया गया। हमारा ख्याल है कि Regional Formula बनने के बाद इस इलाका की बेहतरी होगी। मगर अफसोस इस बात का है कि कुछ लोग ऐसे हैं जो यह कहे जा रहे हैं कि पंजाब लुट गया, divide हो गया और हिन्दुस्तान का खातमा हो गया। इस तरह की बात public life में देखने में आई। इस हरियाना के पिछड़े हुए इलाके के बारे में जब राए मांगी गई, जब sense ली गई तो public sense इस के हक में थी और Regional Formula के बन जाने की वजह से इस इलाके को जिस का शुमार पिछले सौ साल से कहीं नहीं था आज एक इलाके में होने लगा है। इस Regional Formula की वजह से आज इस इलाका को ज़ाबता मिला है और इस सौ साल से पिछड़े चले आ रहे इलाका को अपने कदम आगे बढ़ाने का मौका मिला है। आज यह तरक्की करने की राह पर जाने को है। लेकिन इस पर भी हम क्या देखते हैं कि पंजाब के चन्द लोग ऐसे हैं जो इस पर परेशान हैं। मुझे एक बात की ज़रूर खुशी है कि इस हाऊस में कोई भी ऐसा मैम्बर नहीं जो इस ख्याल को रखने वाला हो कि यह Formula पंजाब के लिए नुकसानदेह है। इस ख्याल के रखने वालों की गिनती इस हाऊस में सिफ़र है। और कोई ऐसा मेम्बर नहीं जिस को इस Formula पर रंज हो। सभा में इस तरह की बात करने वाला कोई नहीं है और मुझे इस बात पर खुशी है।

स्पीकर साहिब, मैं अर्ज़ कर रहा था कि जहां तक इस Resolution का ताल्लुक है जिसे आज Chief Minister साहिब ने पेश किया है कि यह हाऊस इत्तफाक राय से इस की ताईद करता है मुझे इस पर खास तौर से खुशी है क्योंकि मैं इस इलाका से ताल्लुक रखता हूं जिस को सहारे की ज़रूरत थी। इस Regional Formula का सहारा दे कर इस इलाके को recognition दी गई है और इस में गुन्जायश है इस बात की कि यह इलाका आगे चल सकेगा। यह एक सहारा है सदियों से पिछड़े हुए इलाके के लिये। सारा हाऊस इस पर इतफाक राय रखता है और इस की पूरी पूरी हिमायत करता है।

इस के साथ ही मैं एक बात का और ज़िक्र करना चाहता हूं। वह यह है कि लोक सभा और राज्य सभा में इस तरमीम पर बहस की गई। हमारे ख्याल के और इलाका के नुमाइन्दों

[पंडित श्री राम शर्मा]

ने यहां पर उन तमाम बातों का इज़हार किया है जो कमोबेश मैं और मेरे साथी इस हाऊस में कहते रहे हैं। उन कुछ बातों का यहां ज़िक्र करने से परहेज़ करना मैं मुनासिब नहीं समझता। वह यह हैं कि हमारी हालत ऐसी थी कि सिवाय Regional Formula के और कोई ऐसी चीज़ नज़र नहीं आती थी जिस से कि हम आगे बढ़ सकें। लेकिन मुझे एक बात का अफसोस है जो जब इस पर Parliament में बहस हुई तो हमारे Home Minister साहिब Shri Govind Vallabh Pant ने कही उन के नाम से Regional Formula को Pant Formula कहते हैं Patiala में पिछले दिनों तशरीफ लाए तो इनका बड़े जोश से इस्तकबाल हुआ, जलूस निकाले गये, भारी जलसे हुए और जय जय कार के नारे लगाए गए। यह कोई बुरी बात नहीं। लेकिन उन्होंने कहा—

> But here, today, we are seeing the spectacle of persons belonging to the same religion, to the same State, speaking the same language, displaying such an amount of distrust in each other that they want weightage in representation in legislatures, they want weightage in services, and what not.

और फिर कहते कहते कहने लगते हैं—

> Is there any limit to our negation, rejection and utter disregard of the elementary canons of democracy?

फिर इस सिलसिले में कहते हैं—

> Well, let us gird up our loins, let us apply ourselves to the task and see that we go forward with the determination to make up for the leeway, to cover up the gap and to show that we have mettle in us which can prove that if we so determine we can surpass and beat our neighbours. That I can appreciate. But this desire to have a weightage in legislatures in the States is something which is really, I will not use a strong expression, repugnant to the spirit of the age.

मेरा मतलब सिर्फ यह ज़ाहर करने से था कि हरियाना प्रान्त के हक में Regional Formula की ताईद करते उन्होंने क्या कहा।

फिर हमारे इलाके के मेम्बर पंडित ठाकुर दास भार्गव ने Regional Formula पर लोक सभा में तकरीर करते हुए भी इस चीज़ की तरफ इशारा किया जो कि श्री पन्त जी ने Regional Formula के बारे में कही। उन्होंने कहा था कि उन की तरफ से इस Formula की reference encouraging नहीं। पन्त जी ने कहा—I claim that the Regional Formula is a benevolent one यह ठीक है कि यह Formula benevolent है, इस में weightage है, लेकिन यह चीज़ कैसे हुई? इस लिए हुई कि हम 33 मैम्बरों ने दस्तखत करके भेजे थे, इस के बारे में पंडित ठाकुर दास भार्गव ने amendment दी थी—वह भी पास हो जाती तो अच्छा होता। यह सफा 479 पर दी हुई है। पंडित ठाकुर दास जी की amendment यह थी—

> Notwithstanding anything in this Constitution, the President may, by order made with respect to the State of Andhra Pradesh or Punjab, provide for the constitution and functions of regional committees of the Legislative Assembly of the State, for the modifications to be made in the rules of business of the Government and in the rules of procedure of the Legislative Assembly of the State and for any special responsibility of the Governor in order to secure the proper functioning of the regional committees.

स्पीकर साहिब, मुश्किल यह है कि Regional Formula तो एक तरह से मंज़ूर हो गया और Constitution में भी यह provide कर दिया कि President को यह अख्तियार होगा कि वह Regional Committees बनाए। असैम्बली और गवर्नमेंट के rules के अन्दर भी ज़रूरी तरमीम कर दी गई कि जिस से Committees अच्छी तरह function करें लेकिन इस सब का ज़िक्र सिर्फ पांच सात ही लफ्ज़ों में है। जो आईन हमारे सामने आया है उस में पांच सात ही lines हैं। इन 6-7 lines के इलावा और कोई ज़िक्र इस में नहीं है। इस लिये इतने से ज़िक्र में बहुत कुछ भी हो सकता है और ऐसी हालत भी की जा सकती है कि जितनी उम्मीदें लोग इन Committees के functioning के बारे में बांध रहे हैं वह पूरी न हों। इस लिये वह तरमीम जो हरियाना के मैम्बर की तरफ़ से पेश की गई थी उसे पास कर दिया जाता। मुझे अफसोस है कि उस तरमीम को पास नहीं किया गया। हरियाना के मेम्बरों की उस वक्त भी और आज भी यह ख्वाहिश है कि इस आईन के अन्दर वह amendment भी शामिल कर ली जाती। इस में कोई नयी बात नहीं। यह ज़रूरी है। अगर वह तरमीम मंज़ूर हो जाती और यह चीज़ शामिल हो जाती—

In the outline of the scheme for Regional Committees—

(i) It shall be the special responsibility of the State of Punjab to develop the Hindi-speaking region and bring it into line with the Punjabi-speaking region within a period of five years in all matters of social and economic progress, etc.

(ii) For the efficient discharge of the special responsibility mentioned in the preceding clause and generally providing for the social and economic needs of the Hindi-speaking region a special board consisting of one member of the Planning Commission appointed by the Central Government, the....

**अध्यक्ष महोदय** : क्या यह amendment आप की तरफ से है? यह तो ऐसी चीज़ है जिस का Parliament में फैसला हो चुका है। अब हाऊस के सामने इस Resolution पर ऐसी कोई amendment नहीं है जिस की तरफ आप refer कर सकें।

(Has the hon. Member himself given notice of this amendment? This is a matter which has already been decided by the Parliament. There is no such amendment to the Resolution before the House to which the hon. Member can refer.)

**पंडित श्री राम शर्मा** : मैं यह अर्ज़ कर रहा था कि हमारे इलाके की तरफ से, जिस Region से कि हम ताल्लुक रखते हैं, लोक सभा में जो कुछ कहा गया, वह हमारी तरफ से कहा गया। इसी तरह मैं ने अपने साथियों और इलाके के लोगों के feelings को और sentiments को आप के सामने रखा है। और मेरा ख्याल है इस में कोई irrelevancy नहीं। इसी तरह की spirit के अन्दर पंडित जी ने भी कहा है कि इसी तरह की spirit में Governor साहिब को अख्तियार दिए गए हैं। गवर्नर साहिब ज़रूरी steps लें Committees को अच्छी तरह से चलाने के और region की working

[पंडित श्री राम शर्मा]

की report तैयार करें । मेरे ख्याल में यह बात democracy की spirit के खिलाफ नहीं जाती । यह थी तरमीम पंडित ठाकुर दास भार्गव की, लेकिन यह मंजूर नहीं हुई । बेशक इस तरमीम को मंजूर नहीं किया गया लेकिन कोई bar नहीं है । जब Regional Formula पर अमल हो तो इस के words में नहीं लेकिन spirit में तो अमल किया ही जा सकता है । इस लिये मैं यह कहना चाहता हूं कि Regional Formula पर अमल करते वक्त हरियाना प्रान्त की development पर special attention दी जाए ।

दूसरी बात यह point out की गई है कि Bhakra में Development Board बना हुआ है, यहां भी इसी तरह के Development Board से काम लिया जा सकता है ।

तीसरी बात यह थी--

The Governor of the State of Punjab shall report to the President after every two years on the progress and implementation of the general and special safeguards provided in this Act......

**अध्यक्ष महोदय** : इस में तो यह जो चीजें आप ने बताई हैं हाऊस के सामने हर वक्त आ सकती हैं । यह सब बातें, जो आप अब कह रहे हैं Regional Committees की मीटिंगज में आ सकती हैं । इन बातों के यहां इस वक्त कहने की क्या जरूरत है ? (All these things that have been mentioned by the hon. Member here now can be brought at any time for discussion in this House. All that he is saying now can be discussed in the meetings of the Regional Committees. Then where is the necessity of discussing these matters now?)

**पंडित श्री राम शर्मा** : स्पीकर साहिब, मैं सिर्फ यह अर्ज कर रहा था कि लोक सभा में जब यह तरमीमी बिल पेश हुआ तो हरियाना के मैम्बरों ने हरियाने के लोगों के जजबात की तरजमानी करते हुए दो तीन चीजें खास तौर पर वहां रखी थीं, जो अभी मैं ने मुख्तसरन यहां पर पढ़ दी हैं । तो इस सिलसिले में मैं यही अर्ज करना चाहता हूं कि रिजनल फार्मूला पर यकम नवम्बर के बाद जब भी अमल शुरु हो तो मेरी यह सब कुछ कहने से खाहिश यही है कि उस वक्त इन चीजों को मद्देनजर रखा जाए । इस के इलावा पंत जी ने जो यह कहा कि weightage की बातें Services वगैरा में करना elementary democracy के खिलाफ है इस के बारे में भी कुछ अर्ज करना चाहता हूं । यह ठीक है कि किताबी बातें और असूली तरीके की बातें जो होती हैं वह बहुत अच्छी मालूम देती हैं और देखने सुनने में बड़ी भली दिखाई देती हैं मगर यहां सवाल practice का है । Politics आखिरकार ideals, principles और practice के compromise का दूसरा नाम है । जैसा कि हम देखते हैं कि हिन्दुस्तान में कुछ बरादरी और तबके ऐसे हैं, जिन के लिए रियायत की गई और उन के लिये constitution में provision किया गया । कुछ tribes ऐसे हैं और backward classes ऐसी हैं.....

**Mr. Speaker** : These are only side issues. Please give some substantial suggestions and speak to the substantive motion now before the House.

**पंडित श्री राम शर्मा** : स्पीकर साहिब, वैसे तो मैं, जो motion हाऊस के सामने है, उस को welcome करता हूं। लेकिन welcome करते हुए भी मैं यह जरूर कहना चाहता हूं कि लोक सभा में यह जो कहा गया और एक बड़ी ज़िम्मेदार जगह से कहा गया कि यह बातें democracy के elementary असूलों के खिलाफ पड़ती हैं मैं इसे ठीक नहीं मानता। हां, यह बात ठीक है कि वह बड़े आदमी हैं और मेरी ज़बान बहुत छोटी है। लेकिन एक आज़ाद मुल्क में हर आदमी को अपने ख्यालात आज़ादी से, इज़्ज़त से और बेखौफी से ज़ाहिर करने का पूरा हक हासिल है। तो मैं यह कहना चाहता हूं कि अगर किसी को यह मुग़ालता हो कि रिजनल फारमूला से backward, under-developed और depressed लोगों को सहारा देने से, उन को उन का हक देने से और उन को यह दिलाने के लिये आवाज़ उठाने से democracy पर चोट पड़ती है तो मैं कहूंगा कि यह सही बात नहीं है। यह तो अब भी हो रहा है और पहले से भी होता आ रहा है। हमारी गवर्नमैंट और Central Government ने इन बातों को और इन principles को माना है। अगर वह इस बात को न मानती तो इस तरह पंजाब और आंधरा के अंदर तरमीम करने की ज़रूरत पेश न आती। इस लिये यह जो कहा गया कि यह बातें democracy की spirit के खिलाफ हैं, मैं ठीक नहीं मानता। इस सिलसिले में मैं एक और गुज़ारिश करना चाहता हूं। जो लोग बिल्कुल under-developed हैं, backward हैं, depressed हैं और पिछड़ी हुई-गिरी हुई जमातों और इलाकों से ताल्लुक रखते हैं मैं समझता हूं कि उन की सब से बड़ी देश भक्ति इस बात में है कि 'charity begins at home' के मुताबिक वह पहले घर को दुरुस्त करें। पहले वह अपने घर को साफ सुथरा करें और फिर दूसरों की बात करें। पहले अपने इलाके की सुध लें। वह लोग जो अच्छी हालत में हैं हर बात में आगे खड़े हैं, उन में इस तरह की चीज़ें फैलाने को तो provincialism और parochialism का नाम दिया जा सकता है लेकिन उन लोगों से जो ऐसे इलाकों और तबकों से ताल्लुक रखते हैं जो औरों के मुकाबले में बेहद पिछड़े हुए हैं मेरी गुज़ारिश है और उस इलाके से ताल्लुक रखने वाले वुज़रा, असैम्बली के मैम्बरों, लोक सभा के सदस्यों यानी हर लीडर से मैं कहता हूं कि उन की देश भक्ति का सब से पहला सबक यह है कि वह इसे अपने घर और इलाके से शुरु करें और उस वक्त तक दम न लें जब तक कि उन का इलाका दूसरों के साथ बराबर न हो जाए और उन से कन्धे से कन्धा मिला कर न चलने लग पड़े। यह democracy के elementary principle वाली बात उन लोगों पर तो आयद हो सकती है जो हर मामले में आगे हैं। स्पीकर साहिब, यह बात आप पर तो लागू हो सकती है क्योंकि आपका जालन्धर डिवीज़न और अमृतसर ज़िला एक ऐसी जगह है जो अगर किसी से आगे नहीं तो किसी से पीछे भी नहीं है। लेकिन यह चीज़ मुझ पर लागू नहीं होती है। मेरे लिये तो patriotism यह है कि पहले मैं अपने घर को देखूं यानी अपने इलाके की सुध लूं फिर कोई दूसरी बात सोचूं। पहले दूसरों के मुकाबले में बराबर तो खड़ा हो लूं और फिर उन से शाने से शाना मिला कर चलूं। बाज़ वक्त सुनते हैं लीडरों से और अखबारों

[पंडित श्री राम शर्मा]

में भी पढ़ते हैं कि यह parochialism है, तंग नज़रिया है, यह महदूद जज़बात हैं और यह territorialism है। मगर मैं यह पूछता हूं कि क्या patriotism का मतलब यह है कि मैं आसाम और महाराष्ट्र के ग़म में सूखता जाऊं जब कि मेरा अपना घर चौड़ चौपट है ? क्या मैं दूसरों की फिक्र में बैठा रहूं जब कि मेरे अपने दरवाज़े पर भूखों का मेला लगा हुआ है ? नहीं ! सब से पहले मुझे अपने घर को देखना होगा फिर दूसरों की फिक्र करनी होगी। यह हरियाना प्रान्त जो सौ सवा सौ मील के अन्दर फैला हुआ है, पच्चास साठ लाख की आबादी है और वह लोग जो socially, politically और economically पिछड़े हुए हैं उन के लिए आवाज़ उठाना अगर कोई कहे कि देश भक्ति नहीं है तो मेरा जवाब है कि सच्ची देश भक्ति अगर है तो वही है। स्पीकर साहिब, मिस्र में अंग्रेज़ गए थे। फिर वह अफरीका के अन्दर गए और......

**अध्यक्ष महोदय** : आप बिल्कुल off the point जा रहे हैं। आप की discussion से तो ऐसा मालूम होता है जैसे कि हरियाना प्रान्त का resolution आप के सामने है और आप उस पर बहस कर रहे हैं। (The hon. Member is going off the point. It appears from his speech as if a resolution regarding the Hariana Prant is before him and he is discussing it.)

**पंडित श्री राम शर्मा** : स्पीकर साहिब, वैसे तो आप मेरी बातों से खुश ही रहते हैं और दिल में मेरी बातों को मानते भी हैं मगर कुछ procedural बातों के पेशे नज़र टोकते मालूम होते हैं......

**अध्यक्ष महोदय** : मैं आप की बातों से खुश ही रहता हूं मगर यह proceedings Government of India तक जानी हैं, जब बाहर लोग आप की यह तकरीर पढ़ेंगे तो मेरे मुतअल्लिक क्या सोचेंगे कि कैसी discussion allow की गई। इस लिये मेरी अर्ज़ है कि आप इस motion तक ही महदूद रहें। (I always feel happy with what the hon. Member says, but the thing is that these proceedings are to go to the Government of India. What would the people outside think about me when they read his speech ; that what sort of discussion I have been allowing. I, therefore, request him to confine his remarks only to the motion before the House.)

**पंडित श्री राम शर्मा** : स्पीकर साहिब, आप का हुक्म सिर माथे पर। मगर मैं तो यही अर्ज़ कर रहा था कि देश भक्ति पहले घर से शुरु होती है। आखिर में मैं आप का शुक्रिया अदा करते हुए अपनी तकरीर खत्म करता हूं और मेरी आखरी अर्ज़ यही है कि यह जो resolution यानी प्रस्ताव मुख्य मंत्री जी ने पेश किया है मैं बड़ी गरम जोशी के साथ इस की ताईद करता हूं। मैं यह भी उम्मीद करता हूं कि जिस spirit के अन्दर आईन में तरमीम की जा रही है उसी spirit के अन्दर काम चलाया जाएगा और पांच साल के अन्दर और एक मुनासिब अर्से के अन्दर जो कमियां और फर्क पंजाब के इन दो हिस्सों में नज़र आ रहा है इस तरमीमी बिल की ताईद के बाद देखेंगे कि यह जल्दी ही दूर होगा।

discussion ਦੀ ਕੋਈ ਲੋੜ ਨਹੀਂ । ਮੈਨੂੰ ਪਤਾ ਨਹੀਂ ਹੈ ਕਿ ਨਵੇਂ ਮੁਸਲਮਾਨ ਬੜੀਆਂ ਨਿਮਾਜ਼ਾਂ ਪੜ੍ਹਦੇ ਹਨ । ਇਸੇ ਤਰ੍ਹਾਂ ਮੌਲਵੀ ਸਾਹਿਬ ਹੁਣ ਕਾਂਗ੍ਰਸ ਵਿਚ ਮੁੜ ਕੇ ਆ ਗਏ ਹਨ ਇਸ ਲਈ ਇਹ ਹੁਣ ਬੜੀ ਝੋਲੀ ਚੁਕੀ ਕਰ ਰਹੇ ਹਨ ਅਤੇ election ਦੀ ticket ਲਈ ਆਪਣੀ ਥਾਂ ਬਣਾਉਣ ਲਈ ਕੋਸ਼ਿਸ਼ ਕਰ ਰਹੇ ਹਨ । ਪਹਿਲੇ ਜਦੋਂ ਇਹ ਕਾਂਗ੍ਰਸ ਤੋਂ ਬਾਹਰ ਸਨ ਤਾਂ ਇਹ ਰੋਜ਼ ਉਸ ਪਾਰਟੀ ਦੇ ਖਿਲਾਫ਼ ਵਧ ਵਧ ਕੇ ਬੋਲਦੇ ਸਨ ਪਰ ਹੁਣ ਤਾਂ ਇਹ ਇਨ੍ਹਾਂ ਦੀ ਉਤਨੀ ਹੀ ਝੋਲੀ ਚੁਕੀ ਕਰ ਰਹੇ ਹਨ । ਸਪੀਕਰ ਸਾਹਿਬ, ਇਸ ਤਰ੍ਹਾਂ ਤਾਂ discussion ਨਹੀਂ ਕੀਤੀ ਜਾ ਸਕਦੀ ਜਾਂ ਤਾਂ ਇਨ੍ਹਾਂ ਨੂੰ ਸਾਥੋਂ ਦੂਰ ਬਿਠਾਵੋ........ (ਇਸ ਤੇ ਸਪੀਕਰ ਸਾਹਿਬ ਨੇ ਘੰਟੀ ਵਜਾਈ ।) ਮੈਂ ਅਰਜ਼ ਕਰ ਰਿਹਾ ਹਾਂ ਕਿ ਕੀ ਇਸ spirit ਨਾਲ ਇੱਥੇ discussion ਕੀਤੀ ਜਾ ਸਕਦੀ ਹੈ ? ਹੁਣ ਤਨਖਾਹਵਾਂ ਦੀ example ਦੇਣ ਦੀ ਕੀ ਲੋੜ ਹੈ ? ਇਹ ਤਾਂ ਆਪਣੇ ਮੂਹੋਂ ਮੀਆਂ ਮਿਠੂ ਵਾਲੀ ਗਲ ਹੈ। ਇਹ ਆਪ ਹੀ ਤਾਂ ਤਨਖਾਹਾਂ ਵਧਾਣ ਵਾਲੇ ਹਨ ਅਤੇ ਆਪ ਹੀ ਮਨਜ਼ੂਰ ਕਰਨ ਵਾਲੇ ਹਨ । ਜਦੋਂ ਸ਼ਿਮਲੇ ਵਿਚ ਸਾਂ ਤਾਂ ਇਹ ਇਕ ਬਿਲ ਲੈ ਆਏ ਸਨ ਕਿ ਸਾਨੂੰ ਦਸ ਰੁਪਏ ਰੋਜ਼ ਮਿਲਨੇ ਚਾਹੀਦੇ ਹਨ ।

ਇਥੇ ਕਈ ਮੈਂਬਰ ਕਹਿੰਦੇ ਹਨ ਕਿ 300/- ਰੁਪਏ ਤਨਖਾਹ ਦੇ ਨਾਲ $7\frac{1}{2}$ ਰੁਪਏ ਭੱਤਾ ਵੀ ਦੇਵੋ । ਚੰਗਾ ਹੈ ਕਿ ਇਹ ਗੱਲ ਨਹੀਂ ਹੋਈ, ਮੁੜ ਨਹੀਂ ਲਿਆਏ । ਮਗਰ ਇਹ ਹੈ ਇਨ੍ਹਾਂ ਦੀ spirit ਜਦ ਦੂਸਰੇ ਮੰਗ ਕਰਦੇ ਹਨ ਤਾਂ ਮੰਜ਼ੂਰੀ ਨਹੀਂ ਦਿੰਦੇ । ਬਾਕੀ ਅਸੀਂ ਪਟਵਾਰੀਆਂ ਜਾਂ Co-operative Societies ਵਾਲਿਆਂ ਦੀਆਂ ਵੋਟਾਂ ਨਾਲ ਨਹੀਂ ਜਿੱਤਣਾ । ਸਵਾਲ ਇਹ ਹੈ ਕਿ ਜਦ ਥੋੜੀਆਂ ਥੋੜੀਆਂ ਤਨਖਾਹਾਂ ਵਾਲੇ ਮੰਗ ਕਰਦੇ ਹਨ ਤਾਂ ਅਸੀਂ ਇੱਥੇ ਬੈਠੇ ਉਨ੍ਹਾਂ ਦੀਆਂ ਮੰਗਾਂ ਵਿਚ ਰੁਕਾਵਟ ਪਾਉਂਦੇ ਹਾਂ। ਹਰ ਚੀਜ਼ ਇਸ House ਰਾਹੀਂ ਪਾਸ ਹੋਣੀ ਹੈ ਮਗਰ Minister ਸਾਹਿਬ ਜਾਂ Cabinet ਮਨਜ਼ੂਰ ਨਹੀਂ ਕਰਦੀ । ਆਪ ਇਹ ਇੱਥੇ ਬੈਠੇ ਮਜ਼ੇ ਨਾਲ ਦਬਾ ਦਬ ਪੈਸੇ ਵਸੂਲ ਕਰਦੇ ਰਹਿੰਦੇ ਹਨ ਮਗਰ ਦੂਸਰਿਆਂ ਲਈ, ਛੋਟੀਆਂ ਤਨਖਾਹਾਂ ਵਾਲਿਆਂ ਲਈ ਕੁਝ ਨਹੀਂ । ਇਹ spirit ਚੰਗੀ ਨਹੀਂ । ਸ਼ਾਇਦ ਇਸ ਪੈਸੇ ਨਾਲ ਇਨ੍ਹਾਂ ਨੇ ਆਪਣੀ constituency ਵਿਚ ਘੁੰਮਣਾ ਹੈ । ਅਸੀਂ ਤਾਂ ਮੰਗ ਕੀਤੀ ਸੀ ਕਿ ਬੱਸਾਂ ਦੇ ਕਿਰਾਏ ਥੋੜ੍ਹੇ ਕਰ ਦਿਓ, Railway ਦੇ ਕਰਾਏ ਥੋੜ੍ਹੇ ਕਰ ਦਿਓ, ਪਾਸ ਦੇ ਦਿਓ ਤਾਂ ਜੋ ਇਹ ਸਾਰੇ ਜਿਥੇ ਜੀ ਚਾਹੁਣ ਜਾਣ ਮਗਰ ਇਹ ਗਲ ਇਨ੍ਹਾਂ ਨੇ ਮਨਜ਼ੂਰ ਨਹੀਂ ਕੀਤੀ ਕਿਉਂਕਿ ਇਸ ਤਰ੍ਹਾਂ ਤਾਂ ਘੁੰਮਣਾ ਪਵੇਗਾ । ਚਾਹੁੰਦੇ ਇਹ ਹਨ ਕਿ ਘੁੰਮਣਾ ਵੀ ਨਾ ਪਵੇ ਅਤੇ ਪੈਸੇ ਵੀ ਮਿਲਦੇ ਜਾਣ । ਅਸੀਂ ਤਾਂ ਕਿਹਾ ਸੀ ਕਿ ਜਿਵੇਂ ਪਾਰਲੀ-ਮੈਂਟ ਵਿਚ ਹੈ ਇਸੇ ਤਰ੍ਹਾਂ ਇਥੇ ਵੀ ਹੋ ਜਾਵੇ । ਇਸ ਤਰ੍ਹਾਂ ਦੀ ਹੈ ਇਨ੍ਹਾਂ ਦੀ spirit ਕਿ ਜਦ ਸੱਭ ਪਾਸਿਉਂ ਮੰਗ ਆ ਰਹੀ ਹੈ ਤਾਂ ਇਹ refuse ਕਰ ਰਹੇ ਹਨ, services ਕੁਝ ਮੰਗਦੀਆਂ ਹਨ ਤਾਂ ਉਨ੍ਹਾਂ ਲਈ ਕੁਝ ਨਹੀਂ ਮਨਜ਼ੂਰੀ ਦਿੰਦੇ । ਅਸੀਂ ਤਾਂ ਆਪਣੀ Party ਵੱਲੋਂ ਕਿਹਾ ਸੀ ਕਿ 50 ਜਾਂ 100 ਰੁਪਏ ਅਸੀਂ ਵਾਪਸ ਕਰ ਦਿੰਦੇ ਹਾਂ ਮਗਰ ਇਹ ਨਹੀਂ ਮੰਨਦੇ (*Interruptions.*)

(*Some Members from the Opposition and the Treasury Benches shouted at each other.*)

अध्यक्ष महोदय : Order order. देखिए आप को कुछ तो House की dignity का ख्याल रखना चाहिए । (Order, order. Please listen. The hon. Members should have some regard for the dignity of the House.)

ਸਰਦਾਰ ਅੱਛਰ ਸਿੰਘ ਛੀਨਾ : ਅਸੀਂ ਤਾਂ ਕਹਿੰਦੇ ਹਾਂ ਕਿ ਸਾਡੀਆਂ ਸੀਟਾਂ ਇਕ ਪਾਸੇ ਕਰ ਦਿਉ ।

ਮੁੱਖ ਮੰਤ੍ਰੀ : ਫਿਰ ਕਿਉਂ ਪੈਂਦੇ ਹੋ, ਤੁਹਾਨੂੰ ਇੱਥੇ ਜਗਾਹ ਹੀ ਨਹੀਂ ਲੱਭਦੀ ।

अध्यक्ष महोदय : अगर House इजाज़त दे तो आप के और इन के दरमियान partition करवा दूं । (हंसी) (If the House permits, I could get erected a partition wall between the Opposition and the Treasury Benches). (*Laughter.*)

मौलवी अब्दुल गनी डार (नूह) : स्पीकर साहिब, यह मिसल बड़ी पक्की है कि सोते को तो जगाए मगर जागते को कौन जगाए । यह इन को पता है कि सरदार प्रताप सिंह ने एक पे कमेटी बैठाई है और यह उस कमेटी के इख्तयार में है कि किसी की तन्खाह कितनी बढ़ाती है या नहीं बढ़ाती । मगर छीना साहिब के दिल में आई कि जब तक गाली न दें बात नहीं बनेगी मगर गाली देने से तो कोई बात बना नहीं करती । वैसे तो यह इन को भी पता है कि हम मुसलिम कितने पुराने हैं और सरदार प्रताप सिंह भी कितने पुराने मुस्लिम हैं और यह आप भी थे । मगर जब वोट करें तो ऐसी करें कि कोई माने कि वोट की, कोई सुझाव दिया कि हम भूल गये थे भटक गए थे और आप ने रास्ता बताया । मगर ऐसी बात तो करते नहीं । इन्होंने पे कमेटी बैठाई है और ईमानदारी से चाहते हैं कि उन की मदद की जाए तो फिर यह कहना कि वज़ारत इनकार करती है पटवारियों की तन्खाह बढ़ाने से या फौजी को तन्खाह बढ़ाने से तो यह सिवाए इस बात के कि यहां खड़े हो कर ऐसी बातें करें कि जिन पर लोग फबतियां उड़ाएं और कुछ नहीं है । (तालियां) । फिर, स्पीकर साहिब, यह कहते हैं कि हम यह बातें सरदार प्रताप सिंह से टिकट लेने के लिए करते हैं । भाई हम ने तो सभी मैम्बरों के लिये टिकट मांगा था कि सब को खुली छुट्टी हो, सब जगह घूमें, सटेट का भला हो और सरकार की मदद कर सकें तो उस में आप भी आ जाते थे । मगर आप कहते हैं कि.... (कम्यूनिस्ट पार्टी के मैम्बरों की ओर से विघ्न) भाई यह बात ठीक है कि आप को एक आर्गेनाईज़ेशन है उस के कुछ सिद्धांत हैं और आप को कुछ सहूलियात हैं काम करने को जो कि शायद उन लोगों को हासिल नहीं हैं जिन को कि आप चैलेंज करते हैं कि हम 50 रुपए छोड़ते हैं और यह करते हैं वगैरा । तो मैं कह रहा था कि इन बातों से कभी सटेट का भला नहीं होता । आपोज़ीशन हैल्दी होनी चाहिये । जो यह कहते हैं कि आप औपोज़ीशन करते थे, ठीक है करते थे, हैल्दी आपोज़ीशन करते थे, गालियां कभी नहीं देते थे और पांच बरस से जो हमारी सरदार प्रताप सिंह के मुताल्लिक राए थी, उन पर हम ने ही अटैक नहीं किया आप ने भी नहीं किया । यह आप भी जानते हैं कि वह ऐसे शख्स हैं जिन पर आपने भी भरोसा किया । मगर अब जब

कि इलैक्शन्ज नजदीक आ रहे हैं तो ठीक है आप अपना प्रापेगन्डा करें मगर यहां आकर यह कहना कि हम यह छोड़ते हैं और यह मांगते हैं कुछ ठीक नहीं लगता। जब आपको भी दस रुपये मिला करते थे तब तो खुशी से ले लिया करते थे और अब नहीं मिलते तो कहते हैं कि अन्गूर खट्टे हैं और अगर मिल जाते तो जेब में डाल लेते। इस का हमें पहला तजरुबा है। (विघ्न)। यह साधारण सा बिल है, इसे अच्छी स्पिरिट में पास करना चाहिए।

**Mr. Speaker :** Question is—

That the Punjab Legislative Council (Allowances of Members) (Second Amendment) Bill be passed.

*The motion was carried.*

## THE PUNJAB STATE LEGISLATURE (PREVENTION OF DISQUALIFICATION) (SECOND AMENDMENT) BILL, 1956.

**Chief Minister** (Sardar Partap Singh Kairon) : Sir, I beg to move—

That the Punjab State Legislature (Prevention of Disqualification) (Second Amendment) Bill be taken into consideration at once.

ਸਪੀਕਰ ਸਾਹਿਬ, ਮੈਂ ਸਾਰੇ ਮੈਂਬਰਾਂ ਦੀ ਜਾਣਕਾਰੀ ਲਈ ਦਸ ਦੇਵਾਂ ਕਿ ਇਹ ਬਿਲ ਇਸ ਲਈ ਹੈ ਕਿ ਜੇਕਰ ਕਿਸੇ ਮੈਂਬਰ ਨੇ Air Force ਵਿਚ ਭਰਤੀ ਹੋਣਾ ਹੋਵੇ ਤਾਂ ਇਹ ਚੀਜ਼ ਮੈਂਬਰ ਬਣਨ ਵਿਚ ਰੁਕਾਵਟ ਨਾ ਪਵੇ। ਇਸ ਤਰ੍ਹਾਂ ਦਾ ਬਿਲ Centre ਵਿਚ ਵੀ ਹੈ।

**Mr. Speaker :** Motion moved—

That the Punjab State Legislature (Prevention of Disqualification) (Second Amendment) Bill be taken into consideration at once.

**Mr. Speaker :** Question is—

That the Punjab State Legislature (Prevention of Disqualification) (Second Amendment) Bill be taken into consideration at once.

*The motion was carried.*

**Mr. Speaker :** It seems that no hon. Member is anxious to speak on any of the clauses of the Bill. I will, therefore, put them t ogether to the vote of the House.

CLAUSE 2, 1 AND TITLE

**Mr. Speaker :** Question is—

That Clauses 2, 1 and Title stand part of of the Bill.

*The motion was carried.*

**Chief Minister :** Sir, I beg to move—

That the Punjab State Legislature (Prevention of Disqualification) (Second Amendment) Bill be passed.

**Mr. Speaker** : Motion moved—

That the Punjab State Legislature (Prevention of Disqualification) (Second Amendment) Bill be passed.

**Mr. Speaker** : Question is—

That the Punjab State Legislature (Prevention of Disqualification) (Second Amendment) Bill be passed.

*The motion was carried.*

## THE PUNJAB LAND REVENUE (SURCHARGE) (AMENDMENT) BILL, 1956.

**Minister for Revenue, Education and Rehabilitation** (Sardar Gurbachan Singh Bajwa) : Sir, I beg to move—

That the Punjab Land Revenue (Surcharge) (Amendment) Bill be taken into consideration at once.

ਸਪੀਕਰ ਸਾਹਿਬ, ਦੋ ਸਾਲ ਹੋਏ ਅਸਾਂ Land Revenue Surcharge Bill ਪਾਸ ਕੀਤਾ ਸੀ । ਉਸ ਵਿਚੋਂ ਅੰਮ੍ਰਿਤਸਰ ਜ਼ਿਲੇ ਨੂੰ ਛਡ ਦਿਤਾ ਸੀ ਇਸ ਖਿਆਲ ਤੇ ਕਿ ਉਥੇ ਬੰਦੋਬਸਤ ਹੋਏ ਨੂੰ ਦੇਰ ਨਹੀਂ ਹੋਈ । ਮਗਰ ਪੜਤਾਲ ਤੇ ਪਤਾ ਲਗਾ ਕਿ ਤਿੰਨ ਥਾਂ ਤਰਨ ਤਾਰਨ ਅਰਬਨ, ਅੰਮ੍ਰਿਤਸਰ ਅਰਬਨ ਅਤੇ ਸਬਰਬਨ ਵਿਚ ਬੰਦੋਬਸਤ 1939 ਵਿਚ ਨਹੀਂ ਹੋਇਆ ਸੀ ਸਗੋਂ 1911-12 ਵਾਲੇ rates ਹੀ ਚਲੇ ਆਉਂਦੇ ਸਨ । ਇਸ ਲਈ ਕੋਈ ਵਜ੍ਹਾ ਨਜ਼ਰ ਨਹੀਂ ਆਉਂਦੀ ਕਿ ਜਦ ਬਾਕੀ ਦੀ State ਵਿਚ Land Revenue ਤੇ surcharge ਲਾਇਆ ਗਿਆ ਕਿਉਂਕਿ ਉਥੇ ਵੀ 1911-12 ਦੇ rates ਲਾਗੂ ਸਨ ਤਾਂ ਕਿਉਂ ਨਾ ਇੱਥੇ ਵੀ ਇਹ surcharge ਲਗਾਇਆ ਜਾਵੇ । ਇਸ ਚੀਜ਼ ਨੂੰ ਕਰਨ ਲਈ ਇਹ amendment ਪੇਸ਼ ਕੀਤੀ ਹੈ । ਇਸ ਤਰ੍ਹਾਂ ਸਭ ਥਾਂ ਇਕੋ ਜਿਹੀ ਸ਼ਰ੍ਹਾ ਹੋ ਜਾਵੇਗੀ ।

**Mr. Speaker** : Motion moved—

That the Punjab Land Revenue (Surcharge) (Amendment) Bill be taken into consideration at once.

**ਸਰਦਾਰ ਸਰੂਪ ਸਿੰਘ** (ਅੰਮ੍ਰਿਤਸਰ ਸ਼ਹਿਰ ਪੂਰਬ) : ਸਪੀਕਰ ਸਾਹਿਬ, ਇਹ ਬਿਲ ਜੋ ਅਸਾਡੇ ਸਾਹਮਣੇ ਅਜ ਪੇਸ਼ ਕੀਤਾ ਗਿਆ ਹੈ ਇਸ ਤੋਂ ਇਕ ਗੱਲ ਦਾ ਤਾਂ ਘੱਟੋ ਘੱਟ ਜ਼ਰੂਰ ਪਤਾ ਲਗਦਾ ਹੈ ਕਿ ਗੌਰਮੈਂਟ ਜਦੋਂ ਵੀ ਕੋਈ ਕਾਨੂੰਨ ਬਣਾਂਦੀ ਹੈ ਜਾਂ legislation ਲਿਆਂਦੀ ਹੈ ਤਾਂ ਪੂਰੀ ਤਵੱਜੋ ਨਹੀਂ ਦਿੰਦੀ । ਅਜ ਤੋਂ ਦੋ ਸਾਲ ਪਹਿਲਾਂ ਜਦੋਂ ਇਹ ਐਕਟ ਪਾਸ ਕੀਤਾ ਗਿਆ ਤਾਂ ਇਹ ਕਿਹਾ ਗਿਆ ਸੀ ਕਿ ਇਨ੍ਹਾਂ ਦਾ ਖਿਆਲ ਹੈ ਕਿ ਅੰਮ੍ਰਿਤਸਰ ਦੀ assessment ਹੋਈ ਹੋਈ ਹੈ ਅਤੇ ਤਿੰਨਾਂ ਸਰਕਲਾਂ ਨੂੰ surcharge ਤੋਂ exempt ਕਰ ਦਿੱਤਾ ਗਿਆ ਸੀ । । ਇਹ ਹੈ ਸਪੀਕਰ ਸਾਹਿਬ ਇਨ੍ਹਾਂ ਦੀ ਵਾਕਫੀਅਤ । ਇਸੇ ਗੱਲ ਤੋਂ ਇਨ੍ਹਾਂ ਦੇ ਗਿਆਨ ਬਾਰੇ ਅੰਦਾਜ਼ਾ ਲਾਇਆ ਜਾ ਸਕਦਾ ਹੈ ।

**ਮਾਲ, ਵਿਦਿਆ ਅਤੇ ਮੁੜ ਵਸਾਉ ਮੰਤ੍ਰੀ** : ਜੀ ਪਹਿਲੋਂ ਪਤਾ ਨਹੀਂ ਸੀ ।

**ਸਰਦਾਰ ਸਰੂਪ ਸਿੰਘ :** ਮੈਂ ਵੀ ਤਾਂ ਇਹੋ ਕਹਿ ਰਿਹਾ ਸਾਂ ਕਿ ਆਪ ਦੀ ਵਾਕਫੀਅਤ ਦਾ ਮਿਆਰ ਕੀ ਹੈ। ਦੂਸਰੀ ਗੱਲ, ਸਪੀਕਰ ਸਾਹਿਬ, ਇਹ ਹੈ ਕਿ ਇਸ ਹਾਊਸ ਨੇ Land Revenue Special Assessment ਬਿਲ ਪਾਸ ਕੀਤਾ ਹੋਇਆ ਹੈ । ਇਸ ਰਾਹੀਂ ਜਿਥੇ urban areas ਵਿਚ ਪਹਿਲਾਂ ਹੀ Special Revenue assess ਕੀਤਾ ਹੋਇਆ ਹੈ ਉੱਥੇ ਹੀ surcharge ਲਗਾਇਆ ਜਾ ਰਿਹਾ ਹੈ । ਇਹ ਇਨ੍ਹਾਂ ਦੀ ਅਨਗਹਿਲੀ ਵਿਚ ਇਕ ਹੋਰ ਵਾਧਾ ਹੈ । ਇਕ ਪਾਸੇ surcharge ਤੇ ਦੂਜੇ ਪਾਸੇ ਉਸੇ property ਤੇ Special assessment ਲਗਾਇਆ ਹੋਇਆ ਹੈ । ਮੈਂ ਤਾਂ ਸਮਝਦਾ ਹਾਂ ਕਿ ਇਸ ਤਰ੍ਹਾਂ ਦਾ ਭਾਰ ਇਕੋ ਜਾਇਦਾਦ ਤੇ ਠੀਕ ਨਹੀਂ ਅਤੇ ਇਸ ਤਰ੍ਹਾਂ ਸਰਕਾਰ ਅੰਡੇ ਦੇਣ ਵਾਲੀ ਕੁਕੜੀ ਨੂੰ ਮਾਰਨਾ ਚਾਹੁੰਦੀ ਹੈ । ਪਹਿਲਾਂ ਹੀ ਕਾਫ਼ੀ special assessment ਲਗੀ ਹੋਈ ਹੈ ਇਸੇ ਤੇ, ਮੈਂ ਤਾਂ ਕਹਾਂਗਾ ਇਕਤਫਾ ਕਰੋ ਜਾਂ ਨਵੇਂ ਸਰਚਾਰਜ ਨੂੰ ਉਡੀਕੋ ਪਰ ਇਕੋ ਹੀ ਟੈਕਸ ਲਗਾਇਆ ਜਾਣਾ ਚਾਹੀਦਾ ਹੈ । ਮੈਂ ਤਾਂ ਸਮਝਦਾ ਹਾਂ ਕਿ ਕਿਸੇ ਗੱਲ ਦਾ ਸਹੀ perspective ਨਾ ਸੋਚਣਾ ਅਨਗਹਿਲੀ ਹੈ ਅਤੇ ਸਰਕਾਰ ਲਈ ਸ਼ੋਭਾ ਨਹੀਂ ਦਿੰਦਾ ।

**ਸਰਦਾਰ ਚੰਨਣ ਸਿੰਘ ਧੂਤ** (ਟਾਂਡਾ) : ਸਪੀਕਰ ਸਾਹਿਬ, ਇਸ ਬਿਲ ਸਬੰਧੀ ਇਕ ਗੱਲ ਵਿਚ ਤਾਂ ਮੈਂ ਸਰਦਾਰ ਸਰੂਪ ਸਿੰਘ ਹੋਰਾਂ ਨਾਲ ਸਹਿਮਤ ਹਾਂ ਕਿ ਟੈਕਸ ਇੱਕੋ ਥਾਂ ਤੇ ਲਗਣਾ ਚਾਹੀਦਾ ਹੈ । ਜਿੱਥੇ special assessment ਹੈ ਉੱਥੇ Land Revenue ਹੈ ਅਤੇ ਫਿਰ ਜਾਇਦਾਦ ਦੇ ਮਿਉਨਿਸਪੈਲਟੀਆਂ ਦੇ ਹਲਕਿਆਂ ਵਿਚ ਹੋਣ ਕਾਰਨ ਹੋਰ ਵੀ ਕਈ ਟੈਕਸ ਇਕੋ ਹੀ ਜਾਇਦਾਦ ਤੇ ਲਗੇ ਹੋਏ ਹਨ । Property Tax ਵੀ ਹੈ, ਨਵੇਂ ਤੋਂ ਨਵੇਂ ਟੈਕਸ ਲਗਾਏ ਜਾ ਰਹੇ ਹਨ ਤੇ ਜੇ ਜਾਇਦਾਦ ਨਹਿਰਾਂ ਲਾਗੇ ਹੋਵੇ ਤਾਂ ਖੁਸ਼ ਹੈਸੀਅਤੀ ਵੀ ਸਰਕਾਰ ਨੇ ਲਾਈ ਹੋਈ ਹੈ। ਮੈਂ ਤਾਂ ਇਹ ਕਹਾਂਗਾ ਕਿ ਸਰਕਾਰ ਨੂੰ ਅੰਦਾਜ਼ਾ ਹੋਣਾ ਚਾਹੀਦਾ ਹੈ ਕਿ ਕਿਤਨੀ ਆਮਦਨੀ ਦੀ ਲੋੜ ਹੈ ਅਤੇ ਉਸ ਅਨੁਸਾਰ ਇਕੋ ਵੇਰ ਟੈਕਸ ਲਾ ਦੇਣਾ ਚਾਹੀਦਾ ਹੈ । ਇਹ ਨਹੀਂ ਕਿ ਵੱਖ ਵੱਖ ਨਾਵਾਂ ਹੇਠ ਕਈ ਪਰਕਾਰ ਦੇ ਟੈਕਸ ਲਾਏ ਜਾਣ । ਇਸ ਤਰ੍ਹਾਂ ਹਰ ਵੇਰ ਕੋਈ ਨਾ ਕੋਈ ਨਵਾਂ ਟੈਕਸ ਵਸੂਲ ਕਰਨ ਦਾ ਤਰੀਕਾ ਬਹੁਤ ਪੁਰਾਣਾ ਹੈ । ਫਿਰ ਟੈਕਸ ਐਸੀ ਪਰਕਾਰ ਦੇ ਲਾਏ ਜਾ ਰਹੇ ਹਨ ਕਿ ਟੈਕਸ ਦੇਣ ਵਾਲੇ ਲੋਕਾਂ ਨੂੰ ਪਤਾ ਨਹੀਂ ਹੁੰਦਾ ਪਰ ਪਟਵਾਰੀਆਂ ਨੂੰ ਸਭ ਪਤਾ ਹੁੰਦਾ ਹੈ । ਪਟਵਾਰੀ ਜੋ ਢਾਲ ਤਿਆਰ ਕਰਦੇ ਹਨ ਟੈਕਸ ਵਸੂਲ ਕਰਨ ਦੀ ਉਸ ਤੋਂ ਨਾਂ ਤਾਂ ਇਹ ਪਤਾ ਲਗਦਾ ਹੈ ਕਿ ਇਹ ਮਾਲੀਆ ਹੈ ਜਾਂ ਲੋਕਲ ਰੇਟ ਹੈ ਜਾਂ ਸਰਚਾਰਜ ਅਤੇ ਇਸ ਤਰ੍ਹਾਂ ਗਰੀਬ ਜ਼ਿਮੀਂਦਾਰ ਤਾਂ ਉਸ ਨੂੰ ਟੈਕਸ ਹੀ ਸਮਝਦੇ ਹਨ ਪਰ ਬਹੁਤ ਸਾਰੇ ਪਟਵਾਰੀ ਜਦੋਂ ਢਾਲ ਤਿਆਰ ਕਰਦੇ ਹਨ ਤਾਂ ਪੌਨੇ ਨੌ ਆਨੇ ਦੇ ਰੇਟ ਤੇ ਤਿਆਰ ਕੀਤੀ ਗਈ ਢਾਲ ਰਾਹੀਂ ਸੈਂਕੜੇ ਰੁਪਏ ਦਾ ਹੇਰ ਫੇਰ ਹੁੰਦਾ ਹੈ ਪਰ ਜ਼ਿਮੀਂਦਾਰਾਂ ਨੂੰ ਨਹੀਂ ਪਤਾ ਹੁੰਦਾ । ਇਸ ਦੇ ਨਾਲ ਹੀ ਮੈਂ ਇਹ ਵੀ ਦਸ ਦੇਵਾਂ ਕਿ ਇਸ ਦਾ ਫਾਇਦਾ ਗੌਰਮਿੰਟ ਨੂੰ ਨਹੀਂ ਹੁੰਦਾ ਅਤੇ ਪਟਵਾਰੀ ਹੀ ਮਿਲ ਮਿਲਾ ਕੇ ਗੜਬੜ ਪੈਦਾ ਕਰ ਦਿੰਦੇ ਹਨ । ਫਰਜ਼ ਕੀਤਾ ਇਕ ਥਾਂ ਤੇ ਇਕ ਹਜ਼ਾਰ ਜਾਂ ਗਿਆਰਾਂ ਸੌ ਤੇ surcharge ਲਗਣਾ ਹੈ ਤਾਂ ਪਟਵਾਰੀ ਹਜ਼ਾਰ ਦੇ ਗਿਆਰਾਂ ਸੌ ਕਰ ਕੇ ਜਿਸ ਦਾ ਲੋਕਾਂ ਨੂੰ ਬਿਲਕੁਲ ਪਤਾ ਨਹੀਂ ਲਗਦਾ, ਰੇਟ ਹੀ ਵਧ ਲੈ ਲੈਂਦੇ ਹਨ ਅਤੇ ਪਟਵਾਰੀ ਤੇ ਨੰਬਰਦਾਰ ਮਿਲ ਕੇ ਇਸ ਤਰ੍ਹਾਂ ਖਾਂਦੇ ਹਨ । ਮੈਨੂੰ ਇਸ ਹੇਰ ਫੇਰ ਦਾ ਚੰਗੀ ਤਰ੍ਹਾਂ ਪਤਾ ਹੈ ਅਤੇ ਮੈਂ ਆਪ ਕਈ ਥਾਵੀਂ ਜਾ ਕੇ ਇਸ ਤਰ੍ਹਾਂ ਵਾਧੂ ਵਸੂਲੀ ਗਈ ਰਕਮ ਪਟਵਾਰੀਆਂ ਪਾਸੋਂ ਵਿਚਾਰੇ

[ਸਰਦਾਰ ਚੰਨਣ ਸਿੰਘ ਧੂਤ ]

ਜ਼ਿਮੀ ਦਾਰਾਂ ਨੂੰ ਦਿਵਾਈ । ਸਰਕਾਰ ਨੂੰ ਚਾਹੀਦਾ ਹੈ ਕਿ ਇਸ ਗੜਬੜ ਨੂੰ ਦੂਰ ਕਰੇ । ਗੌਰਮਿੰਟ ਜਦੋਂ ਟੈਕਸ ਲਗਾਂਦੀ ਹੈ ਤਾਂ ਉਸ ਦੀ ਵਸੂਲੀ ਵੇਲੇ ਕੁਰੱਪਸ਼ਨ ਵੀ ਸ਼ੁਰੂ ਹੋ ਜਾਂਦੀ ਹੈ । ਇਸ ਕੁਰੱਪਸ਼ਨ ਦਾ ਵੱਡਾ ਕਾਰਨ ਹੀ ਇਹ ਹੈ ਕਿ ਲੋਕਾਂ ਨੂੰ ਹਰ ਨਵੇਂ ਲਗਾਏ ਗਏ ਟੈਕਸ ਬਾਰੇ ਕੁਝ ਪਤਾ ਨਹੀਂ ਹੁੰਦਾ ਅਤੇ ਨਾ ਹੀ ਇਥੇ ਪਾਸ ਕੀਤੇ ਗਏ ਹਰ ਕਾਨੂੰਨ ਦਾ ਸਹੀ ਤੌਰ ਤੇ ਪਰਚਾਰ ਕੀਤਾ ਜਾਂਦਾ ਹੈ । ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਉਹ ਆਪਣੇ ਹਰ ਇਸ ਤਰ੍ਹਾਂ ਦੇ ਪਾਸ ਕੀਤੇ ਕਾਨੂੰਨ ਬਾਰੇ ਸਾਰੀਆਂ ਅਤੇ ਸਾਫ ਸਾਫ ਹਦਾਇਤਾਂ ਨੂੰ ਲੋਕਾਂ ਪਾਸ ਪਹੁੰਚਾਣ ਦਾ ਪ੍ਰਬੰਧ ਕਰੇ ਤਾਂ ਜੋ ਲੋਕਾਂ ਨੂੰ ਟੈਕਸ ਦੀ ਵਸੂਲੀ ਸਮੇਂ ਸਰਕਾਰੀ ਕਰਮਚਾਰੀ ਤੰਗ ਨਾ ਕਰ ਸਕਣ ਅਤੇ ਹੇਰ ਫੇਰ ਨਾ ਕਰ ਸਕਣ । ਹਦਾਇਤਾਂ ਦੇ ਨਾ ਹੋਣ ਕਾਰਨ ਕੋਈ ਪੁਛ ਪ੍ਰਤੀਤ ਨਹੀਂ ਹੁੰਦੀ ਅਤੇ ਪਟਵਾਰੀ ਤੇ ਨੰਬਰਦਾਰ ਅਤੇ ਹੋਰ ਕਰਮਚਾਰੀ ਲੋਕਾਂ ਦੀ ਇਸ ਨਾਵਾਕਫੀ ਤੋਂ ਲਾਭ ਉਠਾਂਦੇ ਹਨ ਅਤੇ ਕੁਰੱਪਸ਼ਨ ਕਰਦੇ ਹਨ । ਇਸ ਤਰ੍ਹਾਂ ਜਿਸ ਢੰਗ ਨਾਲ ਟੈਕਸ ਵਸੂਲ ਕੀਤਾ ਜਾਂਦਾ ਇਹ ਹੈ ਲੋਕਾਂ ਨੂੰ ਪਰੇਸ਼ਾਨ ਕਰਦਾ ਹੈ। ਮੈਂ ਹੁਸ਼ਿਆਰਪੁਰ ਦੀਆਂ ਕਈ ਮਿਸਾਲਾਂ ਆਪ ਸਾਹਮਣੇ ਪੇਸ਼ ਕਰ ਸਕਦਾ ਹਾਂ । ਉਥੇ ਕਈ ਸਬੂਤ ਹਨ ਜਿਥੇ ਕਿ ਪਟਵਾਰੀਆਂ ਨੇ ਮਿਲ ਮਿਲਾ ਕੇ ਢਾਲ ਬਣਾਏ ਅਤੇ ਦਸ ਰੁਪਏ ਦੀ ਥਾਂ ਪੰਦਰਾਂ ਲਿਖ ਕੇ ਸਰਚਾਰਜ ਦੀ ਸ਼ਰ੍ਹਾ ਵੱਧਾ ਲਈ । ਇਸ ਤਰ੍ਹਾਂ ਜਿਨ੍ਹਾਂ ਲੋਕਾਂ ਤੇ ਟੈਕਸ ਨਹੀਂ ਲਗਣਾ ਚਾਹੀਦਾ ਉਨ੍ਹਾਂ ਤੇ ਵੀ ਲੱਗ ਜਾਂਦਾ ਹੈ । ਜੇਕਰ 75 ਤੇ ਚਾਰ ਆਨੇ ਹੈ ਤਾਂ 80 ਤੇ ਛੇ ਆਨੇ ਸ਼ਰ੍ਹਾ ਹੋ ਜਾਂਦੀ ਹੈ ਅਤੇ ਮੁਸ਼ਕਿਲ ਇਹ ਹੈ ਕਿ ਪਿੰਡਾਂ ਵਿਚ ਕੋਈ ਹਦਾਇਤਾਂ ਜਾਂ rules ਦੀ ਸ਼ਕਲ ਵਿਚ ਕੋਈ ਚੀਜ਼ ਨਹੀਂ ਪਹੁੰਚੀ ਹੁੰਦੀ। ਇਸ ਤਰ੍ਹਾਂ ਦੀਆਂ ਸਾਰੀਆਂ ਹਦਾਇਤਾਂ ਪਿੰਡਾਂ ਵਿਚ ਪਹੁੰਚਣੀਆਂ ਚਾਹੀਦੀਆਂ ਹਨ । ਪਟਵਾਰੀ ਇਸ ਤਰ੍ਹਾਂ ਚਾਰ ਆਨੇ ਦੀ ਥਾਂ ਛੇ ਆਨੇ ਸ਼ਰ੍ਹਾਂ ਲਗਾ ਕੇ ਗੜਬੜ ਪੈਦਾ ਕਰਦੇ ਹਨ । ਇਸ ਗੱਲ ਨਾਲ ਸਰਚਾਰਜ ਦੀ ਵਸੂਲੀ ਤੇ ਵੀ ਅਸਰ ਪੈਂਦਾ ਹੈ । ਫਿਰ ਨਾਮ ਕਈ ਰਖੇ ਹੋਏ ਹਨ ਪਰ ਕਿਹਾ ਜਾਂਦਾ ਹੈ ਕਿ Land Revenue ਤੇ ਕਰ ਦੇਵੋ ਭਾਵੇਂ ਜ਼ਿਮੀਂਦਾਰ ਨੂੰ ਪਤਾ ਹੀ ਨਹੀਂ ਹੁੰਦਾ ਕਿ ਕੀ ਟੈਕਸ ਦਿੱਤਾ ਜਾ ਰਿਹਾ ਹੈ । ਉਹ ਤਾਂ ਸਮਝਦਾ ਹੈ ਕਿ ਉਸ ਮਾਲੀਆ ਅਦਾ ਕਰਨਾ ਹੈ ਤੇ ਇਧਰ ਇਸ ਤਰ੍ਹਾ ਟੈਕਸ ਜੋ ਵਸੂਲ ਕੀਤਾ ਜਾਂਦਾ ਹੈ ਕਈ ਨਾਵਾਂ ਥਲੇ ਇਹ ਸਰਕਾਰੀ ਖਜ਼ਾਨੇ ਵਿਚ ਨਹੀਂ ਜਾਂਦਾ । ਇਸ ਲਈ ਇਸ ਤਰ੍ਹਾਂ ਦੇ ਕਾਨੂੰਨ ਬਣਾ ਕੇ ਅਤੇ ਕਈ ਨਾਮ ਰੱਖ ਕੇ ਕਿ ਚਾਹੀ, ਆਬਿਆਨਾ, Land Revenue ਆਦਿਕ, ਜ਼ਿਮੀਂਦਾਰਾਂ ਨੂੰ ਭੁਲੇਖੇ ਵਿਚ ਪਾ ਦਿਤਾ ਜਾਂਦਾ ਹੈ ।

ਫਿਰ, ਸਪੀਕਰ ਸਾਹਿਬ, ਪਟਵਾਰੀ ਦੇ ਕਾਗਜ਼ਾਤ ਤੇ ਪਤਾ ਨਹੀਂ ਕਿੰਨੇ ਪੁਰਾਣੇ ਹਿੰਦਸੇ ਵਰਤੇ ਜਾਂਦੇ ਹਨ । ਉਨ੍ਹਾਂ ਨੂੰ ਤਾਂ ਸਾਧਾਰਣ ਜ਼ਿਮੀਂਦਾਰ ਪੜ੍ਹ ਵੀ ਨਹੀਂ ਸਕਦਾ । ਇਹ ਪੱਕੇ ਹਿੰਦਸੇ ਤਾਂ ਇਕ ਤਰ੍ਹਾਂ ਦੀਆਂ ਭੁਲ ਭੁਲਈਆਂ ਹੀ ਹਨ । ਅਤੇ ਇਹ ਪੱਕੇ ਹਿੰਦਸੇ ਹੀ ਪਟਵਾਰੀਆਂ ਨੂੰ ਬਚਾ ਜਾਂਦੇ ਹਨ ਕਿਉਂ ਜੋ ਕੋਈ ਪੜ੍ਹ ਤਾਂ ਸਕਦਾ ਨਹੀਂ । ਇਸ ਤਰ੍ਹਾਂ ਦੇ ਟੈਕਸ ਲਾ ਕੇ ਇਨ੍ਹਾਂ ਪੱਕੇ ਹਿੰਦਸਿਆਂ ਦੀ ਹੇਰ ਫੇਰ ਨਾਲ ਲੋਕਾਂ ਲਈ ਮੁਸ਼ਕਲ ਪੈਦਾ ਕੀਤੀ ਜਾ ਰਹੀ ਹੈ ਅਤੇ ਕਾਫੀ ਦਿਕੱਤ ਹੈ । ਇਸ ਲਈ ਅੰਤ ਵਿਚ ਮੈਂ ਇਸ ਬਿਲ ਦੀ ਨਿਰੋਧਤਾ ਕਰਦਾ ਹਾਂ ਅਤੇ ਸਮਝਦਾ ਹਾਂ ਕਿ ਇਸ ਨਾਲ ਗਰੀਬਾਂ ਤੇ ਹੋਰ ਭਾਰ ਪਵੇਗਾ । ਟੈਕਸ ਤਾਂ ਸਾਫ ਅਤੇ ਸਪਸ਼ਟ ਹੋਣੇ ਚਾਹੀਦੇ ਹਨ ਅਤੇ ਇਕੋ ਵੇਰ ਹੀ ਲਗਣੇ ਚਾਹੀਦੇ ਹਨ ।

**मौलवी अब्दुल ग़नी डार** (नूह) : स्पीकर साहिब, आप को याद होगा कि इस से पहले Session में जिस वक्त यह बिल पेश किया गया इन तीन Circles को छोड़ दिया गया था। इस पर तरह तरह की बातें करना मैं समझता हूं मौज़ूं नहीं। अमृतसर के ज़िले को इस लिये छोड़ दिया गया था कि सरकार का ख्याल था कि इस ज़िला में चन्द साल पहले ही assessment हुई थी।

**ਸਰਦਾਰ ਚੰਨਣ ਸਿੰਘ ਧੂਤ :** ਮੈਂ ਇਹ ਨਹੀਂ ਕਿਹਾ ।

**मौलवी अब्दुल ग़नी डार :** असल में यह तीन Circles 1939 में assess नहीं हुए थे इस लिए यह बिल अब पेश किया गया है, इस लिये मुझे हैरानी है अपने मोहतरिम दोस्त सरदार चन्नण सिंह धूत पर कि वह इधर उधर से मुखालिफत करने की कोशिश क्यों करते हैं। हां अगर किसी ने किसी खास केस में या किसी खास बात में बुरा किया है और इस में तंगी है तो ठीक है सरकार के नोटिस में ऐसी बेकायदगी ज़रूर लानी चाहिए और जैसा कि धूत साहिब ने फरमाया है कि पटवारी मिल कर रुपये का हेर फेर करते हैं तो यह एक नेक मशवरा है। सरकार इस तरह के मशवरे और वाक्फियत से फायदा उठाएगी लेकिन यह कहना कि जो मुख्तलिफ़ किसम के टैक्स हैं इस लिये सरकार को यह बिल पेश नहीं करना चाहिए था यह मुनासिब मालूम नहीं देता। इस के साथ ही यह भी देखना चाहिए कि अगर सरकार नए नए टैक्स लगाती है तो लोगों की इमदाद भी करती है। एक तरफ टैक्स वसूल करती है तो दूसरी तरफ ज़मींदारों को हर तरह की मदद देने से भी गुरेज़ नहीं करती। आप देखें, स्पीकर साहिब, कि सरकार तकावी देती है और कई किसम की, बीज की शक्ल में, बैलों के लिये चारा के लिये, Tube-well के लिए और इस तरह सरकार 14 किसम से इमदाद भी देती है। जहां वह इमदाद देती है अवाम से अगर किसी टैक्स की शक्ल में रुपया वसूल करती है तो इस में एतराज़ की कौन सी बात है। सरकार अवाम से रुपया लेकर अवाम पर ही खर्च करती है। हमारी duty भी यही है कि हर किसम के टैक्स को अदा किया जाए और हम इस के खर्च करने के लिये सुझाव दे सकते हैं।

फिर आपने टीचरों का ज़िक्र कर दिया कि इन के लिए कुछ नहीं किया गया हालांकि इस बात का इस बिल से कोई ताल्लुक न था। इस के लिए भी सरकार ने एक Pay Commission बना दिया है जो सिफारिश करेगा। मैं हैरान हूं कि इस बात का ज़िक्र तो किया जाता है कि लोगों से रुपया लिया गया मगर इस बात का ज़िक्र नहीं किया जाता कि लोगों की भलाई के लिये सरकार ने क्या कुछ किया, पटवारियों, इन्स्पैक्टरों और टीचरों को क्या कुछ अदा किया गया। हां एक बात सरदार सरूप सिंह जी ने ठीक कही है कि सरकार भूल गई थी तो इस भूल को वज़ीर साहिब भी मानते हैं और इस बिल में भी दर्ज है कि भूल से यह Circles रह गये थे। तो फिर मुखालिफत कैसी? अगर इस लिए कि सरदार चन्नण सिंह धूत ने कसम खा ली है कि मुखालिफत ही करनी है तो उन का हक्क है जो चाहें कहें।

**ਮਾਲ, ਵਿਦਿਆ ਅਤੇ ਮੁੜ-ਵਸਾਉ ਮੰਤਰੀ (ਸਰਦਾਰ ਗੁਰਬਚਨ ਸਿੰਘ ਬਾਜਵਾ):** ਸਪੀਕਰ ਸਾਹਿਬ, ਇਥੇ ਬਹੁਤ ਕੁਝ ਕਿਹਾ ਜਾ ਚੁਕਿਆ ਹੈ ਅਤੇ ਕੁਝ ਦੋਸਤਾਂ ਨੇ ਬੜੇ ਜ਼ੋਰ ਨਾਲ ਕਿਹਾ ਹੈ ਕਿ ਜਦੋਂ ਅਸੀਂ ਕੁਝ ਸਮਾਂ ਹੋਇਆ special assessment ਬਿਲ ਪਾਸ ਕਰ ਚੁਕੇ ਹਾਂ ਤਾਂ ਫਿਰ ਇਸ ਬਿਲ ਦੇ ਲਿਆਣ ਦੀ ਕੀ ਲੋੜ ਪੈ ਗਈ ਹੈ ? ਇਸ ਤਰ੍ਹਾਂ ਕਰਨ ਨਾਲ ਸਰਕਾਰ ਲੋਕਾਂ ਨਾਲ ਧੱਕਾ ਕਰ ਰਹੀ ਹੈ ਅਤੇ ਗਰੀਬਾਂ ਨਾਲ ਜ਼ੁਲਮ ਹੋ ਰਿਹਾ ਹੈ । ਇਕ ਮੇਰੇ ਦੋਸਤ ਜਿਹੜੇ ਚੰਗੇ ਵਕੀਲਾਂ ਵਿਚੋਂ ਹਨ ਉਨ੍ਹਾਂ ਨੇ ਵੀ ਅਜਿਹੀਆਂ ਗੱਲਾਂ ਕੀਤੀਆਂ ਹਨ । ਇਸ ਤੋਂ ਸਾਬਤ ਹੁੰਦਾ ਹੈ ਕਿ ਉਸ ਮੇਰੇ ਮਿੱਤਰ ਨੇ ਇਸ ਬਿਲ ਨੂੰ ਪੜ੍ਹਨ ਦੀ ਕੋਈ ਕੋਸ਼ਿਸ਼ ਨਹੀਂ ਕੀਤੀ ਅਤੇ ਐਵੇਂ ਹੀ ਉਠ ਕੇ ਨੁਕਤਾ ਚੀਨੀ ਕਰਨੀ ਸ਼ੁਰੂ ਕਰ ਦਿੱਤੀ । ਜੇਕਰ ਉਹ ਪੜ੍ਹਦੇ ਤਾਂ ਉਨ੍ਹਾਂ ਨੂੰ ਪਤਾ ਲਗਦਾ ਕਿ special assessment ਬਿਲ ਵਾਲੀ ਚੀਜ਼ ਤਾਂ ਇਥੇ ਲਾਗੂ ਨਹੀਂ ਹੁੰਦੀ । ਉਹ ਕੁਝ ਹੋਰ ਸੀ ਅਤੇ ਇਹ ਇਕ ਹੋਰ ਚੀਜ਼ ਹੈ । ਦਰਅਸਲ ਚੀਜ਼ ਇਹ ਹੈ ਜਿਸ ਵੇਲੇ ਲੋਕਾਂ ਤੇ surcharge ਲਗਾ ਉਸ ਵੇਲੇ ਇਹ Circles ਜਿਹੜੇ ਇਥੇ ਬਿਲ ਵਿਚ ਦੱਸੇ ਗਏ ਹਨ ਭੁਲੇਖੇ ਨਾਲ ਬਚ ਗਏ ਸਨ ਅਤੇ ਇਨ੍ਹਾਂ ਤੇ surcharge ਇਕ ਗਲਤੀ ਦੀ ਵਜ੍ਹਾ ਨਾਲ ਨਹੀਂ ਲਗ ਸਕਿਆ । ਇਹ ਗਲ ਤਾਂ ਕਹੀ ਜਾ ਸਕਦੀ ਹੈ ਕਿ ਸਰਕਾਰ ਤੋਂ ਉਸ ਵੇਲੇ ਗਲਤੀ ਹੋ ਗਈ ਅਤੇ ਇਹ ਨੋਟਸ ਵਿਚ ਗਲ ਨਹੀਂ ਆਈ ਪਰ ਇਹ ਕਹਿਣਾ ਕਿ ਇਹ ਧੱਕੇ ਵਾਲੀ ਗਲ ਕੀਤੀ ਜਾ ਰਹੀ ਹੈ ਬਿਲਕੁਲ ਗਲਤ ਹੈ । ਗਲ ਇਹ ਹੋਈ ਕਿ ਅੰਮ੍ਰਿਤਸਰ ਦੇ ਸਾਰੇ ਜ਼ਿਲੇ ਵਿਚ ਹੀ ਥੋੜ੍ਹਾ ਚਿਰ ਪਹਿਲਾਂ ਬੰਦੋਬਸਤ ਹੋਇਆ ਸੀ ਪਰ ਬਾਅਦ ਵਿਚ ਪੜਤਾਲ ਕਰਨ ਤੇ ਪਤਾ ਲਗਾ ਕਿ ਇਸ ਜ਼ਿਲੇ ਦੇ ਦੋ ਤਿਨ ਸਰਕਲ ਜਿਨ੍ਹਾਂ ਦਾ ਕਿ ਜ਼ਿਕਰ ਕੀਤਾ ਗਿਆ ਹੈ ਰਹਿ ਗਏ ਸਨ । ਇਸ ਲਈ ਹੁਣ ਇਸ ਬਿਲ ਰਾਹੀਂ ਜਿਹੜੀ ਚੀਜ਼ ਬਾਕੀ ਪੰਜਾਬ ਤੇ ਲਾਗੂ ਕੀਤੀ ਗਈ ਹੈ ਉਹੀ ਇਨ੍ਹਾਂ ਤੇ ਵੀ ਲਾਗੂ ਕੀਤਾ ਜਾ ਰਹੀ ਹੈ । ਇਨ੍ਹਾਂ ਤੇ ਕੋਈ ਨਵਾਂ ਅਤੇ ਕੋਈ ਵਾਧੂ ਸਰਚਾਰਜ ਨਹੀਂ ਲਗਾਇਆ ਜਾ ਰਿਹਾ ਹੈ ਬਲਕਿ ਜਿਹੜਾ surcharge ਬਾਕੀਆਂ ਤੇ ਲਗ ਚੁਕਿਆ ਹੈ ਅਤੇ ਭੁਲੇਖੇ ਨਾਲ ਇਹ ਰਹਿ ਗਏ ਇਨ੍ਹਾਂ ਤੇ ਵੀ ਉਹੀ ਲਗ ਰਿਹਾ ਹੈ । ਕੋਈ ਕਿਸੇ ਨਾਲ ਧੱਕਾ ਅਤੇ ਜ਼ੁਲਮ ਨਹੀਂ ਹੋ ਰਿਹਾ ਹੈ । ਇਹ ਕਹਿਣਾ ਠੀਕ ਨਹੀਂ ਕਿ ਗਰੀਬਾਂ ਨਾਲ ਜ਼ੁਲਮ ਹੋ ਰਿਹਾ ਹੈ । ਅਸੀਂ ਬਲਕਿ ਸਭ ਨਾਲ ਇਕੋ ਜਿਹਾ ਸਲੂਕ ਕਰ ਰਹੇ ਹਾਂ ।

ਫਿਰ ਮੇਰੇ ਦੋਸਤ ਚੰਨਣ ਸਿੰਘ ਨੇ ਕਈ ਗੱਲਾਂ ਕਹੀਆਂ ਹਨ। ਜੇਕਰ ਸਚ ਪੁਛੋ ਤਾਂ ਬਹੁਤ ਸਾਰੀਆਂ ਗੱਲਾਂ ਤਾਂ ਮੈਨੂੰ ਸਮਝ ਹੀ ਨਹੀਂ ਆਈਆਂ ਕਿ ਉਹ ਕਹਿ ਕੀ ਰਹੇ ਸਨ ਅਤੇ ਉਹ ਕਿਹੜੀ ਗਲ ਦੀ ਨੁਕਤਾਚੀਨੀ ਕਰ ਰਹੇ ਸਨ । ਪਹਿਲਾਂ ਤੋਂ ਹੀ ਪਟਵਾਰੀ ਢਾਲ ਬਣਾਂਦੇ ਰਹੇ ਹਨ ਅਤੇ ਇਹ Secretariat ਤੋਂ ਬਣਕੇ ਨਹੀਂ ਜਾਂਦੀ ਹੈ । ਅਸੀਂ ਤਾਂ ਸਿਰਫ ਇਹ ਫੈਸਲਾ ਕਰਨਾ ਹੁੰਦਾ ਹੈ ਕਿ ਕਿਸ ਸ਼ਰ੍ਹਾ ਤੇ ਮਾਲੀਆ ਲਗਾਉਣਾ ਹੈ । ਇਸ ਦੀ ਸ਼ਰ੍ਹਾ ਚਾਹੀ ਜ਼ਮੀਨ ਤੇ ਹੋਰ ਹੈ, ਨਹਿਰੀ ਤੇ ਹੋਰ ਹੈ ਅਤੇ ਬਰਾਨੀ ਤੇ ਹੋਰ ਹੈ । ਉਸ ਦੇ ਮੁਤਾਬਿਕ ਹੀ ਪਟਵਾਰੀ ਢਾਲ ਬਾਛ ਬਣਾਂਉਂਦੇ ਹਨ । ਡੀ. ਸੀ. ਵਗੈਰਾ ਵੀ ਉਸ ਨੂੰ ਨਹੀਂ ਬਣਾਉਂਦੇ ਹਨ । ਇਹ ਕਹਿਣਾ ਕਿ ਇਹ ਕਿਉਂ ਨਹੀਂ ਬਣਾ ਕੇ ਭੇਜ ਦਿੰਦੇ ......

**ਸਰਦਾਰ ਚੰਨਣ ਸਿੰਘ ਧੂਤ :** ਮੈਂ ਇਹ ਬਿਲਕੁਲ ਨਹੀਂ ਕਿਹਾ । ਮੈਂ ਤਾਂ ਸਿਰਫ਼ ਇਹ ਦਸਿਆ ਸੀ ਕਿ ਉਹ ਗਲਤ ਬਣਾਉਂਦੇ ਹਨ ।

**ਮਾਲ, ਵਿਦਿਆ ਤੇ ਮੁੜ ਵਸਾਊ ਮੰਤਰੀ :** ਜੇਕਰ ਉਹ ਗਲਤ ਬਣਾਉਂਦੇ ਹਨ ਤਾਂ ਲੋਕਾਂ ਨੂੰ ਇਹ ਚੀਜ਼ ਸਰਕਾਰ ਦੇ ਨੋਟਸ ਵਿਚ ਲਿਆਣੀ ਚਾਹੀਦੀ ਹੈ ਅਤੇ ਉਹ ਲੋਕ ਦਰਖਾਸਤ ਕਰ ਸਕਦੇ ਹਨ ਅਤੇ ਉਨ੍ਹਾਂ ਦੇ ਖਿਲਾਫ਼ ਜਿਹੜੇ ਇਸ ਤਰ੍ਹਾਂ ਕਰਦੇ ਹਨ ਖਿਆਨਤ ਦੇ ਮੁਕੱਦਮੇ ਬਣ ਸਕਦੇ ਹਨ ਕਿ ਉਨ੍ਹਾਂ ਨੇ ਜ਼ਿਆਦਾ ਵਸੂਲੀ ਕੀਤੀ ਹੈ । ਇਨਾਂ ਨੇ ਇਹ ਵੀ ਕਿਹਾ ਕਿ ਅਸੀਂ ਬਹੁਤ ਸਾਰੇ ਪਿੰਡਾਂ ਵਿਚ ਪੈਸੇ ਵਾਪਸ ਕਰਾਏ ਹਨ ਪਰ ਮੈਂ ਇਹ ਕਹਾਂਗਾ ਕਿ ਸਿਰਫ਼ ਉਸ ਵਾਧੂ ਵਸੂਲੀ ਦੀ ਵਾਪਸੀ ਨਾਲ ਹੀ ਕੰਮ ਨਹੀਂ ਸਰਦਾ ਬਲਕਿ ਉਨਾਂ ਉਤੇ ਮੁਕਦਮੇ ਬਣਾਏ ਜਾ ਸਕਦੇ ਹਨ ਅਤੇ ਉਸ ਦੀ ਸਜ਼ਾ ਦਿਤੀ ਜਾ ਸਕਦੀ ਹੈ । ਜੇਕਰ ਕਿਸੇ ਦੇ ਨੋਟਿਸ ਵਿਚ ਇਹ ਚੀਜ਼ ਹੈ ਤਾਂ ਉਹ ਉਸ ਨੂੰ ਸਾਬਤ ਕਰੇ, ਸਰਕਾਰ ਦੇ ਨੋਟਿਸ ਵਿਚ ਲਿਆਵੇ ਅਤੇ ਉਸ ਨੂੰ ਦਰੁਸਤ ਕੀਤਾ ਜਾਵੇਗਾ । ਲੋਕਲ ਰੇਟ ਦੇ ਮੁਤੱਲਿਕ ਜਿਥੋਂ ਤਕ ਮੈਨੂੰ ਪਤਾ ਹੈ ਇਹ ਮਾਲੀਏ ਉਤੇ ਅਠ ਜਾਂ ਪੌਣੇ ਨੌ ਆਨੇ ਰੁਪਏ ਪਰਤੀ ਲਗਦਾ ਹੈ ਅਤੇ ਇਸੇ ਦੇ ਮੁਤਾਬਿਕ ਹੀ ਲਿਆ ਜਾਂਦਾ ਹੈ । ਢਾਲ ਜੋ ਹੈ ਉਹ ਦਸ ਰੁਪਏ ਤੋਂ ਉਪਰ ਚਾਰ ਜਾਂ ਛੇ ਆਨੇ ਰੁਪੈਏ ਪਰਤੀ ਲਗਾਈ ਜਾਂਦੀ ਹੈ । ਇਹ ਕਿਹਾ ਗਿਆ ਕਿ local rate ਨੂੰ ਮਾਲੀਏ ਵਿਚ ਸ਼ਾਮਿਲ ਕਰਕੇ ਗਿਣਦੇ ਹਨ ਇਸ ਦਾ ਮੈਨੂੰ ਕੋਈ ਇਲਮ ਨਹੀਂ ਹੈ ਪਰ local rate ਦਾ ਜਿੱਥੋਂ ਤਕ ਤਅੱਲਕ ਹੈ ਜੇਕਰ ਮਾਲੀਆ ਵਧ ਜਾਂਦਾ ਹੈ ਤਾਂ local rate ਵੀ ਨਾਲ ਹੀ ਵਧ ਜਾਂਦਾ ਹੈ । ਮੈਨੂੰ ਤਾਂ ਇਸ ਵਿਚ ਗਲਤੀ ਹੋਣ ਦੀ ਕੋਈ ਗੁੰਜਾਇਸ਼ ਨਜ਼ਰ ਨਹੀ ਆਉਂਦੀ ਹੈ । ਬਾਕੀ ਰਹੀ ਇਹ ਗਲ ਕਿ ਇਸ ਨਾਲ ਲੋਕਾਂ ਉਤੇ ਜ਼ੁਲਮ ਕੀਤਾ ਜਾ ਰਿਹਾ ਹੈ ਇਹ ਬਿਲਕੁਲ ਗਲਤ ਹੈ । ਗਲ ਸਿਰਫ਼ ਇੰਨੀ ਹੀ ਹੈ ਕਿ ਜਿਹੜੇ Circles ਭੁਲੇਖੇ ਨਾਲ ਰਹਿ ਗਏ ਸਨ ਉਨ੍ਹਾਂ ਤੇ ਉਹੀ surcharge ਲਗਾ ਰਹੇ ਹਾਂ ਜਿਹੜਾ ਕਿ ਬਾਕੀਆਂ ਤੇ ਪਹਿਲਾਂ ਲਗ ਚੁਕਿਆ ਹੈ ਅਤੇ ਇਹ ਕੋਈ ਨਵੀਂ ਅਤੇ ਧੱਕੇ ਵਾਲੀ ਗਲ ਨਹੀਂ ਹੋ ਰਹੀ ।

**Mr. Speaker** : Question is—

That the Punjab Land Revenue (Su charge) (Amendment) Bill be taken into consideration at once.

*The motion was carried.*

**Mr. Speaker** : Now the House will proceed to consider the Bill clause by clause.

*(No Member rose to speak.)*

**Mr. Speaker** : It seems that no hon. Member is anxious to speak on any of the Clauses or the Title of the Bill. I will, therefore, put them together to the vote of the House.

CLAUSES 2, 1 AND TITLE

Question is—

That Clauses 2, 1 and Title stand part of the Bill.

*The motion was carried.*

**Minister for Revenue Education, and Rehabilitation** : (Sardar Gurbachan Singh Bajwa) : Sir, I beg to move—

That the Punjab Land Revenue (Surcharge) (Amendment) Bill be passed.

**Mr. Speaker** : Motion moved—

That the Punjab Land Revenue (Surcharge) (Amendment) Bill be passed.

**Mr. Speaker** : Question is—

That the Punjab Land Revenue (Surcharge) (Amendment) Bill be passed.

*The motion was carried.*

---

## THE PUNJAB VILLAGE COMMON LANDS (REGULATION) (AMENDMENT) BILL, 1956.

**Minister for Revenue , Education and Rehabilitation** (Sardar Gurbachan Singh Bajwa) : Sir, I beg to move—

That the Punjab Village Common Lands (Regulation) (Amendment) Bill be taken into consideration at once.

ਸਪੀਕਰ ਸਾਹਿਬ, ਪਹਿਲਾਂ ਜਿਹੜਾ Village Common Land Regulation Act ਅਸੀਂ ਪਾਸ ਕੀਤਾ ਸੀ ਉਸ ਦੀ ਵਰਤੋਂ ਨਾਲ ਕੁਝ ਤਕਲੀਫਾਂ ਅਤੇ ਮੁਸ਼ਕਲਾਂ ਸਾਡੇ ਸਾਹਮਣੇ ਆਈਆਂ ਹਨ ਅਤੇ ਸਾਡੇ ਨੋਟਿਸ ਵਿਚ ਲਿਆਂਦੀਆਂ ਗਈਆਂ; ਜਿਨ੍ਹਾਂ ਦਾ ਦੂਰ ਕਰਨਾ ਬਹੁਤ ਜ਼ਰੂਰੀ ਸੀ । ਪਹਿਲੀ ਗਲ ਤਾਂ ਇਹ ਹੈ ਕਿ ਸਾਡਾ ਜਿਹੜਾ ਪਹਿਲਾ Act ਹੈ ਉਸ ਵਿਚ ਸ਼ਾਮਲਾਤ ਦੀ ਚੰਗੀ ਤਰ੍ਹਾਂ ਤਾਰੀਫ ਨਹੀਂ ਕੀਤੀ ਗਈ ਸੀ ਅਤੇ ਉਸ ਦੇ ਨਤੀਜੇ ਦੇ ਤੌਰ ਤੇ ਬਹੁਤ ਸਾਰੀਆਂ ਚੀਜ਼ਾਂ ਸਾਡੇ ਸਾਹਮਣੇ ਆਈਆਂ ਹਨ । ਪਹਿਲੀ ਚੀਜ਼ ਤਾਂ ਇਹ ਹੈ ਕਿ ਕੀ ਆਬਾਦੀ ਦੇਹ, ਗੋਰਾ ਦੇਹ, ਪੱਤੀ, ਪੱਨਾ, ਠੋਲਾ ਵਗੈਰਾ ਦੀ ਸ਼ਾਮਲਾਤ ਦੇਹ ਵਿਚ ਗਿਣੀਆਂ ਜਾਣ ਜਾਂ ਨਹੀਂ ? ਇਹ ਜ਼ਰੂਰੀ ਸੀ ਕਿ ਉਨ੍ਹਾਂ ਮੁਤੱਲਿਕ ਵੀ ਦਸਿਆ ਜਾਂਦਾ ਕਿ ਉਹ ਸ਼ਾਮਲਾਤ ਦੀ ਤਾਰੀਫ ਵਿਚ ਆਉਂਦੀਆਂ ਹਨ ਜਾਂ ਨਹੀਂ । ਇਸ ਲਈ ਸ਼ਾਮਲਾਤ ਦੀ ਪੂਰੀ ਤਾਰੀਫ ਕਰਨੀ ਜ਼ਰੂਰੀ ਸੀ । ਫੇਰ ਸਾਡੇ ਸਾਮ੍ਹਣੇ ਇਹ ਚੀਜ਼ ਵੀ ਆਈ ਹੈ ਕਿ ਕੁਝ ਲੋਕ ਖਾਸੇ ਚਿਰ ਤੋਂ ਸ਼ਾਮਲਾਤ ਜ਼ਮੀਨ ਦੀ ਵਾਹੀ ਅਤੇ ਕਾਸ਼ਤ ਕਰਦੇ ਆ ਰਹੇ ਹਨ । ਉਨ੍ਹਾਂ ਨੂੰ ਉਸ ਦੇ ਹਕੂਕ ਵੀ ਹਾਸਿਲ ਹੋ ਚੁਕੇ ਹਨ ਜਿਨ੍ਹਾਂ ਨੂੰ ਕਿ ਧੋਲੀਦਾਰ, ਬੁੱਟੀਅਰ ਵਗੈਰਾ ਕਿਹਾ ਜਾਂਦਾ ਹੈ । ਇਸ ਚੀਜ਼ ਦੇ ਪੇਸ਼ੇ ਨਜ਼ਰ ਉਨ੍ਹਾਂ ਦੇ ਹਕੂਕ ਨੂੰ ਮਹਿਫੂਜ਼ ਕਰਨਾ ਵੀ ਜ਼ਰੂਰੀ ਸੀ । ਪਰ ਪਹਿਲੇ ਕਾਨੂੰਨ ਦੇ ਮੁਤਾਬਿਕ ਇਹ ਚੀਜ਼ ਸਾਫ਼ ਨਹੀਂ ਹੁੰਦੀ ਸੀ । ਇਸ ਤੋਂ ਅਲਾਵਾ ਕੁਝ ਲੋਕਾਂ ਨੇ ਸ਼ਾਮਲਾਤ ਨੂੰ ਤਕਸੀਮ ਕਰਕੇ ਕਾਸ਼ਤ ਹੇਠ ਲਿਆਂਦਾ ਹੈ ਅਤੇ ਮਲਕੀਅਤ ਦੇ ਤੌਰ ਤੇ ਉਸ ਤੇ ਕਬਜ਼ਾ ਕਰ ਲਿਆ ਹੋਇਆ ਹੈ । ਜੇਕਰ ਉਨ੍ਹਾਂ ਨੂੰ ਉਨ੍ਹਾਂ ਦੇ ਇਸ ਹਕ ਤੋਂ ਵਾਂਝੇ ਕਰ ਦਿਤਾ ਜਾਵੇ ਤਾਂ ਇਹ ਬੜੇ ਧੱਕੇ ਵਾਲੀ ਗਲ ਹੈ । ਇਨ੍ਹਾਂ ਚੀਜ਼ਾਂ ਨੂੰ ਵੇਖਦੇ ਹੋਇਆਂ ਅਤੇ ਉਨ੍ਹਾਂ ਤਕਲੀਫਾਂ ਨੂੰ ਦੂਰ ਕਰਨ ਲਈ ਇਹ ਬਿਲ ਲਿਆਂਦਾ ਗਿਆ ਹੈ । ਅਤੇ ਇਸ amendment ਰਾਹੀਂ ਸ਼ਾਮਲਾਤ ਦੀ ਤਾਰੀਫ਼ ਕੀਤੀ ਜਾ ਰਹੀ ਹੈ । ਪਿਛਲੇ ਐਕਟ ਨਾਲੋਂ ਵਾਧੂ ਇਕ ਹੋਰ ਗਲ ਅਸੀਂ

ਕੀਤੀ ਹੈ । ਉਹ ਇਹ ਕਿ ਜੇਕਰ ਕਿਸੇ ਨੂੰ ਸ਼ਕ ਹੋਵੇ ਕਿ ਉਸ ਨਾਲ ਪੰਚਾਇਤ ਨੇ ਇਸ ਬਾਰੇ ਧੱਕਾ ਕੀਤਾ ਹੈ ਤਾਂ ਉਸ ਨੂੰ ਅਪੀਲ ਦਾ ਹਕ ਵੀ ਦਿਤਾ ਜਾ ਰਿਹਾ ਹੈ । ਇਹ ਇਕ ਬੜਾ ਸੁਚੱਜਾ ਬਿਲ ਹੈ ਅਤੇ ਮੈਂ ਚਾਹੁੰਦਾ ਹਾਂ ਕਿ ਇਸ ਨੂੰ ਛੇਤੀ ਹੀ ਪਾਸ ਕਰ ਦਿਤਾ ਜਾਵੇ ।

**Mr. Speaker** : Motion moved—

> That the Punjab Village Common Lands (Regulation) (Amendment) Bill be taken into consideration at once.

**श्री मोहन लाल दत्त** (आनन्द पुर) : स्पीकर साहिब, हमारी पंजाब सरकार ने भूमि की समस्या का कोई खातर खाह हल नहीं किया है और अगर कोई काबिले कदर कानून इस बारे में बनाया था तो वह शामलात के बारे में ही था जिस को कि Punjab Village Common Land Regulation Act, 1953, कहते हैं । उस कानून की रू से शामलात अराज़ियात को पंचायतों के हवाले किया गया था । मगर अब जो तरमीमी बिल इस सिलसिले में पेश किया गया है और पास करने की कोशिश की जा रही है मुझे बड़े अफसोस से कहना पड़ता है कि जो कुछ पहले Act की रू से लोगों को दिया गया था वह इस बिल के ज़रिए छीना जा रहा है । पहले ऐक्ट के objects and reasons का अगर आप मुलाहिज़ा फरमाएं तो उस में सरकार ने साफ और बखूबी माना है कि यह जो शामलात अराज़ी है दर असल सारे बाशिन्दगान देह की है और सब के लिए है । शामलात अराज़ी का इतिहास बताता है कि हर गांव में तमाम लोगों के मुफ़ाद के लिए कुछ अराज़ी रखी गई थी जिसे कि लोग बिला लिहाज मालिक और ग़ैर मालिक के मुशतर्का मुफ़ाद के लिए इस्तेमाल किया करते थे । यह बात revenue records में बिलकुल वाज़ह है कि हर गांव में कुछ अराज़ी या बंजर अराज़ी मुशतर्का इस्तेमाल के लिए रखी गई थी और उस के इस्तेमाल करने में मालिक और ग़ैर मालिक में कोई फर्क नहीं था । लोग वहां से लकड़ी काटते थे, घास काटते थे, पशू चराते थे । मगर अंग्रेज़ी हकूमत के वक्त में कुछ लोगों को शामलात अराज़ी का वाहिद मालिक बना दिया गया with the exclusion of non-proprietors । दूसरे जो ग़ैर मालिक थे उन को उस हक से महरूम कर दिया गया । जो landlords थे उन को ही उस के इस्तेमाल का exclusive हक दे दिया गया । यह चीज़ हुई थी अंग्रेज़ों के दिनों में ।

अब देश आज़ाद होने पर हमारी कांग्रेस सरकार ने इस अन्याय का एहसास किया और Punjab Village Common Lands Act, 1953 पास किया । स्पीकर साहिब ! मैं आप की आज्ञा से इस के जो objects हैं वह पढ़ कर सुना देता हूं । इस में लिखा है कि—

> "When the villages were originally founded it is believed that the shamilat was really meant for the use of all the inhabitants of the village. At present the position is that all the shamilat is the property of the proprietary body of a village and the rights of non-proprietors are in the shape of grants for certain purposes. Though the non-proprietary classes also presumably settled in villages with the founders thereof and have been rendering essential services to the proprietary body in matters relating to farm operations they do not enjoy equal rights on the shamilat lands and they are not the proprietors of the sites under their houses even in the abadis.
>
> It seems that in the course of time conditions to the detriment of Harijans and other similar non-proprietary classes have come into vogue."

[श्री मोहन लाल दत्त]

यह Principal Act का तरमीमी बिल पेश किया जा रहा है । उस ऐक्ट को Village Common Lands Act No. 1 of 1954 कहते हैं । मैं अर्ज़ करना चाहता हूं कि एक सिद्धांत हमारी सरकार ने माना है कि जो शामलात अराज़ी हैं यह दर हकीकत हर गांव में मुशतरका अराज़ी थी जिन पर मालिकान और गैर-मालिकान का मुसावी तौर पर हक था और कुछ लोग इस हक से महरूम किये गये थे और यह अन्याय दूर करने के लिये शामलात अराज़ी पंचायतों में vest कर दी गई । कांग्रेस सरकार के अहद में यह एक अच्छा कारनामा था जिस की मैं बहुत प्रशंसा करना चाहता हूं। लेकिन इस सिद्धांत को इस तरमीमी बिल में नज़रअंदाज़ किया जा रहा है । यह कहा जा रहा है कि शामलात की तारीफ़ नहीं की गई थी । लेकिन अब जो तारीफ की जा रही है, उस से मकसद को फ़ौत किया जा रहा है जिस मकसद को देख कर पहले Principal Act बनाया गया था । अब होना तो यह चाहिये था कि शामलात की ऐसी तारीफ होती जिस में वह अराज़ियात जो नाजायज़ तौर पर तकसीम कर ली गई थीं शामलात में include की जातीं । Principal Act के पेशे नज़र चाहिये तो यह था कि जहां मालिकान ने सीना ज़ोरी से अराज़ियात तकसीम कर ली हैं वह पंचायतों में vest की जाएं, फिर तो इनसाफ था गैर मालिकान के साथ । अब 26 जनवरी 1950 की तारीख मुकर्रर कर दी गई है । इस तारीख के बाद जो शामलात तकसीम हुई वह नज़र अंदाज़ कर दी गई हैं और पंचायतों को vest की जा रही हैं । जो अराज़ियात इस से पहले तकसीम हुई वह पंचायतों में vest नहीं की जा रहीं । मुझे यह समझ नहीं आती कि यह distinction क्यों की गई है । 26 जनवरी 1950 की तारीख इस लिए मुकर्रर की गई क्योंकि उस तारीख को हिन्दुस्तान का विधान बना था । विधान बनने से पहले जो बेइनसाफी हुई है उस को दूर क्यों नहीं किया जा रहा । क्लाज़ों के मुतअल्लिक फिर अर्ज़ करूंगा जब इस बिल पर क्लाज़-वार discussion होगी ।

स्पीकर साहिब, दूसरी बात मैं यह अर्ज़ करना चाहता हूं कि clause 3 (1)(b) में दो provision ऐसे रखे गये हैं जिन से यह साफ ज़ाहिर है कि जो चीज़ पहले एक हाथ से दी गई थी वह दूसरे हाथ से बिल्कुल छीन ली गई है। इस क्लाज़ 3 (1) (b) में शामलात Panna, Shamilat Thola और Shamilat Tikka वगैरा शामिल हैं । इन को Shamilat Deh में शामिल नहीं किया गया है । अब समझने की बात है कि शामलात Patti, Panna, Tikka, Thola जो मुख्तलिफ नामों से पुकारी जाती हैं यह क्या हैं ? Shamilat is the common property of entire village. यहां पंजाब में मुख्तलिफ़ land tenure हैं । कुछ तो Zamindara Tenure हैं और इन में भी दो किस्में हैं—एक खालिस Zamindara Tenure यानी मुकम्मल और दूसरी गैर-मुकम्मल । ऐसे villages में जहां मालिकान जमीन Land Revenue के लिए responsible होते हैं उस को कहते हैं Zamindara Tenure । जहां एक गांव के मुख्तलिफ़ ग्रोहों के लोग मालिक हों वहां पत्तियां बन गई हैं वहां जो अराज़ी है उसे एक नाम दे दिया गया है। जहां दूसरी पत्ती के मालिकान हैं वहां दूसरा नाम दे दिया है । यानी पत्ती-वार villages

स्थापित हुए हैं। शामलात हर गांव में हैं जिन पर मालिकान और गैर-मालिकान के मुसावी हकूक हैं। मालिकों की जमायतें हैं उन की वजह से यह मुख्तलिफ नाम दिये गये हैं। Shamilat Tikka जिला कांगड़ा और तहसील ऊना में भी है । Tikka बड़ा परगना होता है। इस में कई villages होते हैं। मैं कहता हूं कि Shamilat Tikkas को इस की definition से क्यों नहीं निकाला गया।

दूसरे clause 4 के proviso के बारे में समझ नहीं आती कि इस provision को इस बिल में क्यों शामिल किया गया है। यह बिल पिछले इजलास में भी पास हुआ था। इस में यह proviso नहीं था। जिन शामलात पर लोगों का 12 साल से जायद कब्जा है उन शामलात को पंचायतों में vest न करना एक बड़ा खतरनाक provision है। कांग्रेस सरकार ने जो यश और शोभा शामलात बनाने में प्राप्त की है वह इस तरमीमी बिल के पास करने से नष्ट हो जायेगी अगर यह provision इस बिल में कायम रहा। पिछले ऐक्ट के मुताबिक कुछ rules बने। इस में एक rule यह है कि जो मालिक cultivating possession में होगा यानी किसी शामलात के टुकड़े को cultivate करता हो बशर्ते कि वह छोटा मालिक हो यानी 10 एकड़ से ज्यादा का मालिक न हो और 20 साल तक वह शामलात के टुकड़े पर काबज़ रहा हो वह शामलात पंचायत के पास नहीं जायेगा। यह एक वाजब बात थी कि जो ज़मीन इस तरह की शामिलात की छोटे मालिकों के पास बड़ी मुद्दत से चली आती थी वह उन के पास ही रहने दी जाती। मगर अब यह किया गया है कि अगर कोई बंजर किसी ऐसे मालिक के पास हो जो दो हज़ार एकड़ का मालिक हो तो वह उस के पास ही रहेगी और वह शामिलात पंचायत में vest नहीं करेगी। जो Principal Common Lands Act है उस के अधीन एक रूल बना था जिस के अनुसार वह शामिलात जो 20 साल से किसी ऐसे मालिक के पास रही हो जो 10 एकड़ से कम ज़मीन का मालिक हो, उस से नहीं ली जाएगी। अब इस बिल में यह प्रबंध नहीं रहा है। यह बहुत बेजा और मुतज़ाद चीज़ है। इस से भूमि की समस्या और खास तौर पर हरिजनों की समस्या हल नहीं होगी। हरिजनों का मसला भूमि का मसला है क्योंकि भूमिहीन लोग हरिजन हैं। उन के लिये पहला कानून बहुत अच्छा था। उस के अधीन वे आबादियां extend कर सकते थे। उन के लिये चरागाहें भी मिल सकती थीं और उन को cultivation के लिये भी शामिलात ज़मीन मिल सकती थी। 12 साल से तो हरेक ऐसी ज़मीनों पर काबज़ हैं। पहले आप ने cultivation वाली ज़मीन को save किया था अब बंजर को भी नहीं किया गया। अब अगर बंजर शामिलात पर एक ही मालिक काबिज़ हो तो वह बंजर पंचायत के पास नहीं जा सकती।

मेरे ख्याल में जब पिछला अजलास हुआ तो पंजाब के बड़े बड़े जागीरदार यहां इकट्ठे हुए। उन्होंने मिनिस्टर साहिब पर दबाओ डाला है कि ऐसा कानून पास कर दो। पिछले अजलास में जो बिल हमें दिया गया था उस में यह provision नहीं था। यह शोक की बात है कि अब इस बिल में यह provision भी कर दिया गया है। इस बिल से हरिजनों को भूमिहीन लोगों को कोई राहत, फ़ायदा या सहूलत नहीं मिलेगी।

[श्री मोहन लाल दत्त]
यह भूमि का मसला बहुत अहम मसला है। यह मसला देश में बहुत अहमियत रखता है। इस की अहमियत के पेशेनजर मैं आप के द्वारा मंत्री मुतल्लका से निवेदन करूंगा कि वे इस बिल को वापस ले लें या मेरी amendment कबूल कर लें।

श्री चांद राम अहलावत (झज्जर) : स्पीकर महोदय, यह जो बिल हमारे सामने आया है इस को तरमीमी बिल नहीं बल्कि बजा तौर पर Shamilat Exclusion Bill कहा जा सकता है। भूमिहीन लोगों को जो अधिकार शामिलात में एक हाथ से दिये गए थे वे दूसरे से अब इस तरमीमी बिल के द्वारा वापिस ले लिये गए हैं। उन लोगों को शामिलात से निकालने के लिये यह बिल लाया गया है। आज अगर यह बिल पास हो गया तो देहात में जो अच्छा वातावरण बना था फिर बिगड़ जाने का अंदेशा होगा और फिर उस का इलाज न होगा। आप देहात के लोगों के नुमाइन्दे हैं। इसलिये अगर आप देहातियों की बातों को न समझें या समझते हुए आंखें मीच लें तो यह democracy के असूलों के खिलाफ होगा। यह ठीक नहीं है कि आप उन लोगों के हकूक की हिफ़ाज़त न करें जिन्होंने आप को return किया है बल्कि उन की हिफ़ाज़त करें जो सरासर खिलाफ़ रहे हों, अब भी खिलाफ़ हैं और जिन्होंने सीना ज़ोरी करके 12 सालों से शामिलात की ज़मीन पर कबज़ा किया हुआ है। वैसे तो हम अपने आप को अग्रगामी कहते हैं। हमारे साथ वाले सूबे पैप्सु में तो 30 एकड़ ज़मीन की मल्कियत की हद नियुक्त की जा रही है मगर यहां पर यह कानून पास करके एक प्रतिगामी काम किया जा रहा है। यह आगे किसी सूबे में नहीं हुआ। आप को याद होगा कि यहां पहले एक बिल इस हाऊस में पास हुआ था। उस में बड़ी मुशकिल से बड़ी जद्दोजिहद से शामिलात पन्ना, शामिलात गोरा, शामिलात टीका आदि शामिल की गई थीं और उस में कुछ और तरमीम की गई थी। मगर जब वह बिल प्रैज़िडैंट के पास गया तो वहां से कुछ ज़मींदारों ने इसे वापस करवा दिया। फिर यहां गवर्नमैंट ने उस में तरमीम की और हाऊस में वह बिल पास हुआ। उस से शामिलात की थोड़ी बहुत ज़मीन पंचायतों के पास चली जाती है। उस वक्त यह कहा गया था कि बंजर ज़मीन के लिये हम Land Utilization Act ला रहे हैं जिस के ज़रिये बंजर ज़मीन हरिजनों को काश्त के लिये मिल जाएगी। यह भी यकीन दिलाया गया था कि बाकी की ज़मीन के लिये हम और कानून लाएंगे। उस यकीन को पूरा करने की बजाए, यह बिल ज़मीन निकालने के लिये लाया गया है। इस बिल के Objects and Reasons में भी लिखा है कि यह बिल उन rights को जो कुछ लोगों ने generations से acquire किये हुए थे, regularise करने के लिये लाया गया है। यह असल में rights नहीं थे, यह सीना ज़ोरी थी। यह rights उन को किसी revenue courts या civil courts से नहीं मिले थे। वे ज़ोर से उस शामिलात पर काबज़ हो गए और मालिक बन बैठे। और जो शांत थे; जो ज़मीन काश्त करते थे, वे उस ज़मीन से महरूम हो गए। जो लोग गवर्नमैण्ट का साथ देते रहे हैं; जो कानून का साथ देते रहे हैं, उन को अब कहा गया है कि तुम्हारी रक्षा नहीं होगी। पहले तो उस ज़मीन को इस ऐक्ट के क्षेत्र से निकाला है जो दरया बुर्द होने

की वजह से शामिलात हो गई है। फिर वह ज़मीन भी अब निकाल दी गई है जो 26 जनवरी 1950 से तोड़ दी गई हो।

4.00 p.m.

स्पीकर साहिब, 26 जनवरी 1950 के पहले जो ज़मीन Land Revenue Act और civil courts के मातहत तकसीम की गई, वह ज्यादातर 15 August 1947 के बाद तकसीम की गई है क्योंकि पंजाब में सन् 1948 के अन्दर Land Utilization Act पास किया गया था जिस के अनुसार यह ढंडोरा पीटा गया कि अगर कोई जमींदार इस बंजर ज़मीन को नहीं तोड़ेगा तो वह ज़मीन हरिजनों और दूसरे भूमिहीन लोगों को दे दी जाएगी। इस डर से जो लोग पहले ही Political विचार में अलग अलग थे उन्होंने धड़ाधड़ इन ज़मीनों को तोड़ना शुरु कर दिया और private partitions भी थीं। अब उन unauthorized partitions को भी legalize किया जा रहा है। चाहिये तो यह था कि जिन हरिजनों और भूमिहीनों ने अंग्रेज़ों को निकाला और फिर आज़ादी के बाद भी कांग्रेस गवर्नमैण्ट को दो बार पाएदार हुकूमत कायम करने का अवसर दिया, उन को इन सांझी ज़मीनों में कम से कम हिस्सा ज़रूर दिया जाता। कुछ तो यह ज़मीन Land Utilization Act के मातहत तकसीम की गई और कुछ इस डर से तकसीम की गई कि कहीं किसी हरिजन को न चली जाए Land Revenue Act के मातहत। इसी तरह से कुछ शामलात जमीनें चकबन्दी के मातहत कीला वगैरा को पूरा करने के लिये बट गईं। कुछ शामलात ज़मीनों की २ आने कीमत लगा कर ज़मींदार की ज़ेरे काश्त सोलह आना ज़मीन बदला में रख कर वह तोड़ दी गई। और कुछ अब शामलात पट्टी, पन्ना और तरफ़ वगैरा के बहाने से शामलात ज़मीनों को काढ़ा जा रहा है। जो कुछ ज़मीन पंचायतों को दी गई थी उस के लिये Director of Panchayats ने पंचायतों को यह order भेज दिया कि उस को पट्टे पर नीलाम कर के दिया जाए। चुनांचि यह कुदरती बात है कि वह ज़मीन उन्हीं लोगों को दी जाती है जो highest bid देते हैं और इस के फलस्वरूप ग़रीब हरिजन उस से महरूम रह जाते हैं। तो जिस Act का मतलब यह था कि उन ग़रीब लोगों को फायदा पहुंचाया जाता, दरहकीकत फायदे की बजाए उन को उल्टा नुकसान होता जा रहा है। और इस तरह से गांव में उन की हालत बद से बदतर होती जा रही है। गुड़गांवां, करनाल, हिसार और रोहतक आदि का इलाका cattle breeding occupation खेती-बाड़ी से भी ज्यादा आमदनी कर रहा है। मुझे जालन्धर डिवोज़न के ज़िलों के हालात की पूरी वाकफीयत नहीं है, मगर मैं यह जानता हूं कि हरियाणा में हरिजन, दूसरे भूमिहीन और छोटे २ किसान पशुओं के धन पर ही ज्यादातर गुज़ारा करते रहे हैं जैसा कि District Boards द्वारा मेलों की आमदनी से ज़ाहिर होता है। लेकिन अब इस शामलात के समाप्त होने से उन का पशु धन भी समाप्त हो जाएगा। स्पीकर साहिब, मैं यह बताने के लिये कि गांव में भूमिहीन हरिजनों की कैसी दुर्दशा हो रही है, आप के सामने एक दो मिसालें रखना चाहता हूं। चुटाना और गढ़ी मुसाना गांव में हरिजनों और दूसरे ग़ैर-बिस्वेदारों का इस

[श्री चांद राम अहलावत]

बिना पर social और economic बाईकाट किया गया है कि उन्होंने बेगार में मुफ्त दहाने नहीं खोदे। ज़मींदार लोग यह चाहते थे कि हरिजन लोग उन के दहाने बेगार में खोदें जो कि उन को करीब बीस दिन में बगैर मज़दूरी लिये खोदने पड़ते थे। अब आप सोचिए कि जो मजदूर बीस दिन तक बगैर मज़दूरी लिये काम करता जाएगा, तो वह खुद रोटी कहां से खाएगा और बच्चों को कहां से खिलाएगा। इन ग़रीब लोगों की गांवों में तकरीबन 50 फीसदी आबादी है और कई स्थानों पर तो 50 फी सदी से भी ज़्यादा है। लेकिन इस प्रकार उन लोगों को गांव से निकालने का तरीका अपनाया जा रहा है। इन लोगों का इसी प्रकार से बाईकाट किया जा रहा है जिस प्रकार से सरमायादार मुल्क America और Britain स्वेज़ नहर के मामले में मिस्र के खिलाफ़ economic sanction लगाने की बातें कर रहे हैं। अगर यही हालात चलने दिये गए तो एक तरह से इन गांवों को ghetto बना दिया जाएगा। वे ग़रीब लोग हैं, उन का भी तो दिल करता है कि वे गाए भैंस रखें और उन के बच्चों को भी दूध घी मिले और उन को भी दूध मिले। मगर इन शामलातों के खत्म हो जाने के बाद और बाईकाट जैसे मामलों के बाद, आप अन्दाज़ा लगाइए कि वे अपने डंगरों और ढोरों को कहां ले जाएंगे। मैं यह नहीं चाहता कि छोटे छोटे किसानों की व्यक्तिगत ज़मीनें छीन कर इन हरिजनों और दूसरे भूमिहीन लोगों को दी जाएं। परन्तु मैं उन छोटे किसानों और भूमिहीनों के लिये यह ज़रूर चाहता हूं कि शामलात ज़मीनें रखी जाएं जिस से agriculture के अलावा उन का subsidy occupation बन सके और उन के द्वारा कुछ और आमदनी हासिल हो सके। मैं तो यह चाहता हूं कि इन ज़मीनों की हर गांव में co-operative farming बना कर हरिजनों और दूसरे ग़रीब लोगों के लिये इस्तेमाल किया जाए। लेकिन इस की बजाय किया यह जाता है कि वह ज़मीनें पट्टे पर, नीलामी में हाईएस्ट बिड ( highest bid ) देने वाले को दी जाती हैं और ग़रीब लोग उन का मुकाबला नहीं कर सकते। Land Utilization Act के मातहत चौकीदारों के द्वारा मुनादी करवाई गई। और कई बार तो फर्ज़ी मुनादी भी दर्ज करवा ली गई कि चलो किसी को क्या पता चलता है और कहा गया कि अगर तुम फलानी तारीख तक इन ज़मीनों को नहीं तोड़ोगे तो यह हरिजनों को दे दी जाएंगी। मैं यह कहना चाहता हूं कि जो लोग कमज़ोर हैं, जो आवाज़ तक नहीं निकालते और जो लोग अभी तक एक मामूली से अफसर से भी डरते हैं और जो अपनी तकलीफ भी किसी से नहीं कहते और जिन में lead करने के लिये educated आदमी भी कम हैं उन की सुनवाई अभी तक नहीं हुई। परन्तु मुझे निश्चय है कि एक वक्त ज़रूर ऐसा आएगा जब कि इन लोगों में unrest और discontentment बहुत बढ़ जाएगा, जिस का नतीजा निहायत खतरनाक होगा। स्पीकर साहिब, इस लिये मैं आप के द्वारा अपनी गवर्नमेंट से यह प्रार्थना करना चाहता हूं कि वह देहात के हालात से वाकिफ होते हुए भी देहातियों की ज़रूरतों और तकलीफों से आंखें न मीचें। कहा तो यह जाता है कि हम दो चार बीघा ज़मीन के मालिकों से हमदर्दी करते हैं। लेकिन

हकीकत यह है कि शामिलात ज़मीन बड़े बड़े आदमियों के हिस्से में ज्यादा आती है। इसी लिये मैं इन छोटे छोटे आदमियों की खातिर ही यह बात कह रहा हूं। गवर्नमेंट को उन के भले के लिये ज़रूर कुछ न कुछ अमली तौर पर करना चाहिये। यह नहीं होना चाहिये कि नाम तो होता रहे ग़रीब हरिजनों और दूसरे भूमि हीनों का और फायदा उठाते रहें चन्द अमीर लैंडलार्ड्ज़। दावा तो यह किया जाता है कि हम गोधन की रक्षा के लिये legislation पास कर रहे हैं। मगर मैं तो कहता हूं कि आप तो शामलात ज़मीनों को खत्म कर के गोधन को भी साथ साथ खत्म कर रहे हैं। उन के चरने के लिये जगह नहीं रहेगी तो वे भूखी मरेंगी। आज कल गांव में कहीं पर दस बीघा ज़मीन है, कहीं पर बीस बीघा ज़मीन है, कहीं पर सौ बीघा ज़मीन है और कहीं पर चार सौ बीघा ज़मीन है। इस disparity को कायम रख कर देहात वालों को लड़ाते रहना ठीक बात नहीं है। देहात के मेहनती लोगों में किसी प्रकार का भेदभाव कायम रखना अकलमन्दी की बात नहीं है। हमारी कांग्रेस सरकार को उन के बुरे ताल्लुकात को perpetuate नहीं करना चाहिये, ग़रीब भूमिहीन और थोड़ी थोड़ी ज़मीन के मालिकों को आपस में लड़ाते रहना देहात के नुमाइंदों को शोभा नहीं देता। आखिर हम सब देहात के नुमाइंदे हैं, हमें यह बातें शोभा नहीं देतीं। हमें उन की बेहतरी के लिये यत्न करना चाहिये।

आज कल गांव में शामलात देह तो नहीं है, केवल शामिलात पत्ती, पन्ना और टीका ही है। वहां पर हरिजनों को grazing rights थे। लेकिन अब इस कानून के पास होने से उन्हें यह rights भी नहीं रहेंगे। स्पीकर साहिब, गवर्नमेंट गरीब हरिजनों और भूमिहीनों को चाहे कितनी ही रियाइतें दे ले, चाहे कितनी ही नौकरियां दे ले, उन की हालत कभी बेहतर नहीं हो सकती जब तक उन को देहात में कुछ न कुछ ज़मीन के सांझी नहीं बना दिया जाता। हरिजनों का मसला भूमि का मसला है। जब तक सरकार उन को ज़मीन नहीं देगी उन लोगों का सिर देहात में ऊंचा नहीं हो सकता। इस लिये सरकार को उन्हें ज़मीन देनी चाहिये। अगर इसी तरह के हालात रहे तो मैं समझता हूं कि एक वक्त आ जाएगा जब देहात के लोग—artisans और भूमिहीन मुज़ारे और हरिजन भाई मजबूर हो जाएंगे कि वह अपने घरों को छोड़ कर शहरों में चले जाएं। लेकिन शहरों में भी उन के लिये क्या रखा है ? जो factories हैं वहां पर पहले ही मज़दूर बेकार हैं। उन्हें काम नहीं मिलता। बेचारे मारे मारे फिरते हैं। ज़रूरी है कि जब लोगों को तसल्ली नहीं मिलेगी, शान्ति नहीं मिलेगी तो unrest होगा। Unrest तो अब भी कम नहीं। हमें अधिकार नहीं, न कोई हमारा लीडर है, हमारी कोई बात नहीं बनती। ठीक है कि एक दो रोटी मांग कर गुज़ारा कर लेतें हैं। लेकिन मैं कहता हूं कि आप केवल आज की ही न सोचें। आप एक दो साल आगे की सोचें कि क्या बनेगा अगर उन की हालत को इसी तरह उपेक्षित रखा गया। अगर आज आप हरिजनों और भूमिहीन किसानों की हालत को अच्छा नहीं बनाएंगे, उसे बेहतर बनाने का यत्न नहीं करेंगे, जो उन के economic relations हैं दूसरे तबकों के

[श्री चांद राम अहलावत]

साथ, उन्हें ठीक नहीं करेंगे तो लाजमी तौर पर उन में बेचैनी फैलेगी । ठीक है कि जमींदार लोग या अकाली पार्टी के लोगों ने कांग्रेस में आना स्वीकार कर लिया है लेकिन हम नहीं चाहते कि जो कुछ हमारे पास है उस को भी तकसीम कर दिया जाए । मैं चाहूंगा कि उन की जमीनों को intact रहने दिया जाए बल्कि जो इस कानून को तोड़ता है उस के लिये सख्त से सख्त सज़ा रखी जाए, इसे non-bailable offence बना दिया जाए ।

पहले ऐक्ट के मुताबिक भी क्या हुआ ? शामलातें पंचायतों को दे दी गईं और उस के बाद हुकम कर दिया कि इन्हें लीज़ कर दो । क्या यह इनसाफ़ है ? खैर, अब मैं ज़्यादा वक्त न लेता हुआ मिनिस्टर साहिब से अपील करता हूं, गरीबों के नाम पर अपील करता हूं, देहातों के नाम पर अपील करता हूं, हरिजनों के नाम पर अपील करता हूं, पंजाब में अच्छी फ़िज़ा बनाने के लिये अपील करता हूं कि वह इस बिल को वापस ले लें और ऐसी तरमीम करें जो वाकई किसी तबके को हो रहे नुकसान को दूर करने वाली हो । लेकिन यह न हो कि वह काम किया जाए जिस से थोड़े बहुत interested आदमियों को ही फायदा पहुंचता हो । बीस और तीस आदमियों को खुश कर के उन्हें सत्तर या अस्सी आदमियों की नाराज़गी मोल नहीं लेनी चाहिए । यह गलत तरीका है । मुझे उम्मीद है कि वह इस चीज़ पर पूरी हमदर्दी से गौर करेंगे कि इस बिल को वापस लिया जाए या नहीं । मैं समझता हूं कि वह इस बिल को ज़रूर वापस ले लेंगे और फिर शान्ति से बैठ कर सोचेंगे कि इस सम्बन्ध में क्या कुछ करने की ज़रूरत है ।

**ਸਰਦਾਰ ਦਰਸ਼ਨ ਸਿੰਘ*** (ਤਰਨ ਤਾਰਨ) : ਸਪੀਕਰ ਸਾਹਿਬ, ਮੈਂ ਇਸ ਤਰਮੀਮੀ ਬਿਲ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ । ਇਹ ਬਿਲ ਜਦੋਂ ਅਸਲ ਰੂਪ ਵਿਚ ਪਹਿਲੇ ਪੇਸ਼ ਹੋਇਆ ਸੀ ਤਾਂ ਮੈਂ ਨ ਸਿਰਫ਼ ਇਸ ਦੀ ਤਾਈਦ ਕੀਤੀ ਸੀ ਸਗੋਂ ਸਰਦਾਰ ਪਰਤਾਪ ਸਿੰਘ ਕੈਰੋਂ ਨੂੰ ਵਧਾਈ ਵੀ ਦਿਤੀ ਸੀ ਕਿ ਤੁਸੀਂ ਇਹ ਬਿਲ ਲਿਆ ਕੇ ਗਰੀਬ ਲੋਕਾਂ ਲਈ ਸਚਮੁਚ ਇਕ ਚੰਗਾ ਕਦਮ ਚੁਕਿਆ ਹੈ । ਅਸਲ ਵਿਚ ਜੇ ਵੇਖਿਆ ਜਾਵੇ ਤਾਂ ਇਨ੍ਹਾਂ ਪੰਜਾਂ ਸਾਲਾਂ ਵਿਚ ਸਿਰਫ਼ ਇਹ ਹੀ ਇਕ ਅਜਿਹਾ ਕਦਮ ਸੀ ਜਿਹੜਾ ਸਾਡੀ ਇਸ ਸਰਕਾਰ ਨੇ ਗਰੀਬਾਂ ਦੀ ਮਦਦ ਲਈ ਚੁਕਿਆ । ਪਰ ਬੜੇ ਅਫ਼ਸੋਸ ਦੀ ਗਲ ਹੈ ਕਿ ਉਹ ਜਿਹੜੀਆਂ ਰਿਆਇਤਾਂ ਇਸ ਪਹਿਲੇ ਕਾਨੂੰਨ ਰਾਹੀਂ ਗਰੀਬ ਹਰੀਜਨਾਂ ਨੂੰ ਤੇ ਦੂਜੇ ਗਰੀਬ ਤਬਕਿਆਂ ਨੂੰ ਦਿਤੀਆਂ ਗਈਆਂ ਸਨ ਉਨ੍ਹਾਂ ਨੂੰ ਅਜ ਇਸ ਬਿਲ ਨਾਲ ਵਾਪਿਸ ਲਿਆ ਜਾ ਰਿਹਾ ਹੈ । ਇਹ ਕਾਨੂੰਨ ਪਹਿਲੋਂ ਕਿਉਂ ਲਿਆਂਦਾ ਗਿਆ ਸੀ ? ਸਭ ਜਾਣਦੇ ਹਨ ਕਿ ਜਿਥੇ ਜਿਥੇ ਮੁਰਬਾਬੰਦੀਆਂ ਹੋ ਰਹੀਆਂ ਸਨ ਉਥੇ ਉਥੇ ਬੜੀਆਂ ਪੇਚੀਦਗੀਆਂ ਪੈਦਾ ਹੋ ਰਹੀਆਂ ਸਨ, ਇਸੇ ਲਈ ਗਰੀਬ ਲੋਕਾਂ ਅਤੇ ਖਾਸ ਤੌਰ ਤੇ ਹਰੀਜਨਾਂ ਨੂੰ ਸ਼ਾਮਲਾਤਾਂ ਵਿਚ ਬਰਾਬਰ ਦਾ ਹਕ ਦੇਣ ਖਾਤਰ ਇਹ ਪਹਿਲਾ ਕਾਨੂੰਨ ਬਣਾਇਆ ਗਿਆ ਸੀ । ਇਹ ਵਾਕਈ ਕੁਝ ਸਾਂਝੀ ਵਰਤੋਂ ਵਾਲਾ ਕਦਮ ਸੀ । ਪਰ ਉਸ ਕਾਨੂੰਨ ਦਾ ਵੀ ਕੀ ਹਸ਼ਰ ਹੋ ਰਿਹਾ ਹੈ ਇਹ ਇਸ ਬਿਲ ਤੋਂ ਸਾਫ਼ ਹੋ ਗਿਆ ਹੈ । ਅੱਵਲ ਤੇ ਪਹਿਲਾਂ ਹੀ ਸ਼ਾਮਲਾਤਾਂ ਨੂੰ ਲੋਕਾਂ ਨੇ ਆਪੋ ਵਿਚ ਤਕਸੀਮ ਕਰ ਲਿਆ ਹੋਇਆ ਸੀ ਤੇ ਬਾਕੀ ਦੀਆਂ ਮੁਰੱਬਾਬੰਦੀ ਵੇਲੇ ਵਡੇ ਵਡੇ ਲੋਕਾਂ ਨੇ ਲੈ ਲਈਆਂ । ਫਿਰ ਵੀ ਪਿਛਲੇ ਕਾਨੂੰਨ ਰਾਹੀਂ ਲੋਕਾਂ ਨੂੰ ਕਿਹਾ ਗਿਆ ਕਿ ਜਿਨ੍ਹਾਂ ਨੇ ਐਵੇਂ ਹੀ ਇਨ੍ਹਾਂ ਤੇ ਕਬਜ਼ਾ ਕਰਨ ਦੀ ਕੋਸ਼ਿਸ਼ ਕੀਤੀ

ਸੀ ਉਨ੍ਹਾਂ ਤੋਂ ਉਹ ਜ਼ਮੀਨਾਂ ਕਾਨੂੰਨੀ ਤੌਰ ਤੇ ਲੈ ਕੇ ਗਰੀਬ ਹਰੀਜਨਾਂ ਨੂੰ ਦੇਣ ਦਾ ਪ੍ਰਬੰਧ ਕੀਤਾ ਗਿਆ ਸੀ । ਇਹ ਇਕ ਅਜਿਹਾ ਕਾਨੂੰਨ ਸੀ ਜਿਸ ਤੇ ਕਿ ਕਾਂਗ੍ਰਸੀ ਲੀਡਰ ਅਤੇ ਗੌਰਮਿੰਟ ਇਹ ਦਾਅਵਾ ਕਰ ਸਕਦੇ ਸਨ ਕਿ ਅਸਾਂ ਕੋਈ ਚੰਗਾ ਕੰਮ ਕੀਤਾ ।

ਪਰ ਹੁਣ ਜੇ ਅਸੀਂ ਇਸ ਬਿਲ ਨੂੰ ਚੰਗੀ ਤਰ੍ਹਾਂ ਨਾਲ ਵੇਖੀਏ ਤਾਂ ਕੀ ਦਿਸਦਾ ਹੈ ? ਇਸ ਵਿਚ ਲਿਖਿਆ ਗਿਆ ਹੈ ਅਤੇ ਖਾਸ ਤੌਰ ਤੇ ਕਲਾਜ਼ 2 ਵਿਚ ਇਹ ਪ੍ਰਬੰਧ ਕੀਤਾ ਗਿਆ ਹੈ ਕਿ 26 ਜਨਵਰੀ ਸਨ 1950 ਤੋਂ ਪਹਿਲੋਂ ਜਿੰਨੀ ਵੀ ਜ਼ਮੀਨ ਤਕਸੀਮ ਕੀਤੀ ਗਈ ਸੀ ਉਹ ਜ਼ਿਮੀਦਾਰਾਂ ਨੂੰ ਦਿਤੀ ਜਾਵੇਗੀ । ਇਸੇ ਤਰ੍ਹਾਂ ਬਾਕੀ ਕਲਾਜ਼ਾਂ ਵਿਚ ਵੀ ਹੈ । ਇਸ ਤੋਂ ਇੰਜ ਮਲੂਮ ਹੁੰਦਾ ਹੈ ਜਿਵੇਂ ਗੌਰਮਿੰਟ ਦਾ ਇਹ ਪੱਕਾ ਖਿਆਲ ਹੋ ਚੁਕਿਆ ਹੈ ਕਿ ਪਿਛਲੇ ਕਾਨੂੰਨ ਰਾਹੀਂ ਜਿਹੜੀਆਂ ਰਿਆਇਤਾਂ ਗਰੀਬ ਹਰੀਜਨਾਂ ਨੂੰ ਦਿਤੀਆਂ ਗਈਆਂ ਸਨ ਉਨ੍ਹਾਂ ਦੀ ਕੋਈ ਲੋੜ ਨਹੀਂ ਸੀ, ਅਤੇ ਉਨ੍ਹਾਂ ਨੂੰ ਵਾਪਸ ਲੈ ਲਿਆ ਜਾਵੇ । ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਦਾ ਇਹ ਕਦਮ ਬਹੁਤ ਹੀ ਬੁਰਾ ਕਦਮ ਹੈ । ਜਿਵੇਂ ਮੇਰੇ ਦੋਸਤ ਸਰਵ ਸ਼੍ਰੀ ਮੋਹਨ ਲਾਲ ਅਤੇ ਚਾਂਦ ਰਾਮ ਜੀ ਨੇ ਦਸਿਆ ਹੈ ਸਰਕਾਰ ਲਈ ਇਹ ਕਦਮ ਚੁਕਣਾ ਸ਼ੋਭਾ ਨਹੀਂ ਦਿੰਦਾ । ਮਾਲੂਮ ਹੁੰਦਾ ਹੈ ਕਿ ਇਹ ਚੀਜ਼ ਪੈਪਸੂ ਦੀ ਨਕਲ ਕਰ ਕੇ ਕੀਤੀ ਗਈ ਹੈ । ਉਥੇ ਵੀ ਜਾਗੀਰਦਾਰਾਂ ਨੇ ਬੜਾ ਰੌਲਾ ਪਾਇਆ ਅਤੇ ਸ਼ਾਮਲਾਤ ਪੱਤੀ ਨੂੰ ਇਸ ਵਿਚੋਂ ਕਢਾ ਲਿਆ । ਹੁਣ ਚੂੰਕਿ ਪੈਪਸੂ ਵੀ ਪੰਜਾਬ ਵਿਚ ਮਿਲ ਰਿਹਾ ਹੈ ਇਸੇ ਲਈ ਜਾਗੀਦਾਰਾਂ ਦੀ ਨਕਲ ਕਰ ਕੇ ਇਥੋਂ ਦੇ ਗਰੀਬ ਹਰੀਜਨਾਂ ਨਾਲ ਧੱਕਾ ਕੀਤਾ ਜਾ ਰਿਹਾ ਹੈ । ਭਾਵੇਂ ਵਜ਼ੀਰ ਸਾਹਿਬ ਨੇ ਇਹ ਦਸਿਆ ਹੈ ਕਿ ਇਸ ਕਾਨੂੰਨ ਦੀ working ਵਿਚ ਪੇਚੀਦਗੀਆਂ ਨਜ਼ਰ ਆਈਆਂ ਹਨ ਪਰ ਮੈਂ ਸਮਝਦਾ ਹਾਂ ਕਿ ਇਹ ਪੇਚੀਦਗੀਆਂ ਸਿਵਾਏ ਜਾਗੀਰਦਾਰਾਂ ਨੂੰ ਖੁਸ਼ ਕਰਨ ਦੇ ਹੋਰ ਕੋਈ ਨਹੀਂ ਸਨ । ਮੈਨੂੰ ਪਤਾ ਹੈ ਕਿ ਇਸ ਤੋਂ ਛੁਟ ਹੋਰ ਕੋਈ ਝਗੜਾ ਨਹੀਂ ਪਿਆ । ਪਹਿਲੇ ਐਕਟ ਦੇ ਮੁਤਾਬਿਕ ਜਿਹੜੇ ਰੂਲਜ਼ ਬਣੇ ਉਹ ਇਹੋ ਸਨ ਕਿ ਸ਼ਾਮਲਾਤਾਂ ਦੇ ਅਧਿਕਾਰ ਪੰਚਾਇਤਾਂ ਨੂੰ ਦਿਤੇ ਗਏ ਤਾਂਜੋ ਉਹ ਹਰੀਜਨਾਂ ਨੂੰ ਆਪਣੇ ਘਰ ਬਣਾਉਣ ਲਈ ਥਾਂ ਦੇ ਸਕਣ ਅਤੇ ਪੰਚਾਇਤਾਂ ਦੇ funds ਵੀ ਵਧਣ । ਇਸ ਲਈ ਮੈਂ ਅਰਜ਼ ਕਰਾਂਗਾ ਕਿ ਇਹ ਬਿਲ ਨਿਹਾਇਤ ਗ਼ੈਰ ਜ਼ਰੂਰੀ ਹੈ । ਵਜ਼ੀਰ ਸਾਹਿਬ ਨੂੰ ਚਾਹੀਦਾ ਹੈ ਕਿ ਇਸ ਨੂੰ ਵਾਪਸ ਲੈ ਲੈਣ ਅਤੇ ਉਹ ਬਿਲ ਰਹਿਣ ਦੇਣ ਜਿਸ ਵਿਚ ਕਿ ਪਹਿਲੋਂ ਗਰੀਬ ਹਰੀਜਨਾਂ ਨੂੰ ਕੁਝ ਸਹੂਲਤਾਂ ਦਿਤੀਆਂ ਗਈਆਂ ਸਨ । ਜਿਵੇਂ ਮੇਰੇ ਦੋਸਤਾਂ ਨੇ ਵੀ ਕਿਹਾ ਹੈ ਉਹ ਇਸ ਮੁਖਾਲਿਫਤ ਨੂੰ ਪਰਵਾਨ ਕਰਨ ਅਤੇ ਇਸ ਬਿਲ ਨੂੰ ਵਾਪਿਸ ਲੈ ਲੈਣ ।

**ਸਰਦਾਰ ਮੋਹਨ ਸਿੰਘ** (ਤਰਨ ਤਾਰਨ) : ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਹਮਾਇਤ ਕਰਨ ਲਈ ਖੜਾ ਹੋਇਆ ਹਾਂ । ਮੈਂ ਸਮਝਦਾ ਹਾਂ ਕਿ ਜਿੰਨੇ ਭਰਾਵਾਂ ਨੇ ਇਸ ਦੇ ਖਿਲਾਫ਼ ਆਪਣੇ ਖਿਆਲ ਪਰਗਟ ਕੀਤੇ ਹਨ ਉਨ੍ਹਾਂ ਨੇ ਸ਼ਾਇਦ ਅਸਲ ਬਿਲ ਨੂੰ ਪੜ੍ਹਿਆ ਹੀ ਨਹੀਂ । ਇਸ ਬਿਲ ਦੇ ਲਿਆਉਣ ਦੀ ਇਸ ਲਈ ਲੋੜ ਪਈ ਕਿ ਜਿਹੜਾ ਪੁਰਾਣਾ ਐਕਟ ਇਸ ਵੇਲੇ ਲਾਗੂ ਹੈ ਉਸ ਦੇ ਅਨੁਸਾਰ ਪਿੰਡਾਂ ਵਿਚ ਵਸਣ ਵਾਲੇ ਜਿਹੜੇ ਆਦਮੀ ਜ਼ਮੀਨਾਂ ਦੇ ਮਾਲਿਕ ਨਹੀਂ ਉਨ੍ਹਾਂ ਨੂੰ ਤਾਂ ਸ਼ਾਮਲਾਤ ਦੇਹ ਵਿਚ ਵਸਣ ਤੇ ਵਰਤਣ ਵਾਲੇ ਥਾਵਾਂ ਦੇ ਮਾਲਿਕ ਕਰਾਰ ਦਿੱਤਾ ਗਿਆ ਹੈ ਪਰ ਜਿਹੜੇ ਜ਼ਮੀਨਾਂ ਦੇ ਮਾਲਕ ਪਿੰਡਾਂ ਵਿਚ ਰਹਿੰਦੇ ਹਨ ਜਿਨ੍ਹਾਂ ਕੋਲ ਡੰਗਰ ਵੀ ਹਨ, ਜਿਨ੍ਹਾਂ ਨੂੰ ਰੂੜੀ ਰਖਣ ਲਈ ਥਾਵਾਂ ਦੀ ਲੋੜ ਹੈ

[ਸਰਦਾਰ ਮੋਹਨ ਸਿੰਘ]

ਉਨ੍ਹਾਂ ਦੇ ਵਸਣ ਤੇ ਵਰਤਣ ਵਾਲੇ ਸ਼ਾਮਲਾਤ ਵਿਚਲੇ ਥਾਵਾਂ ਦੀ ਪੰਚੈਤ ਮਾਲਕ ਕਰ ਦਿਤੀ ਗਈ ਹੈ । ਤੇ ਉਨ੍ਹਾਂ ਨੂੰ ਇਨ੍ਹਾਂ ਸ਼ਾਮਲਾਤ ਜ਼ਮੀਨਾਂ ਵਿਚ ਕੋਈ ਹਕ ਨਹੀਂ ਦਿੱਤਾ ਗਿਆ । ਇਸੇ ਲਈ ਉਸ ਚੀਜ਼ ਨੂੰ ਬਦਲਣ ਦੀ ਹੁਣ ਲੋੜ ਪਈ ਹੈ । ਇਸ ਬਿਲ ਵਿਚ ਸ਼ਾਮਲਾਤ ਦੇਹ ਦੀ ਪੂਰੀ ਤਰ੍ਹਾਂ ਨਾਲ ਤਾਰੀਫ ਕਰ ਦਿੱਤੀ ਗਈ ਹੈ ਕਿ ਜਿਹੜੇ ਸੜਕ, ਰਸਤੇ, ਬਾਜ਼ਾਰ, ਗਲੀਆਂ, ਖਾਲ ਵਗੈਰਾ ਹੋਣਗੇ ਉਨ੍ਹਾਂ ਨੂੰ ਹੀ ਇਸ ਵਿਚ ਰਖਿਆ ਗਿਆ ਹੈ ।

ਇਸ ਤੋਂ ਅਲਾਵਾ, ਸਪੀਕਰ ਸਾਹਿਬ, ਕਈ ਆਦਮੀ ਅਜਿਹੇ ਹਨ ਜਿਨ੍ਹਾਂ ਦੀ ਜ਼ਮੀਨ ਸੌ ਸੌ ਸਾਲਾਂ ਤੋਂ ਉਨ੍ਹਾਂ ਦੇ ਕਬਜ਼ੇ ਵਿਚ ਵਗਦੀ ਹੈ ਪਰ ਕਾਗਜ਼ਾਤ ਮਾਲ ਵਿਚ ਸ਼ਾਮਲਾਤ ਲਿਖੀ ਹੋਈ ਹੈ । ਉਥੇ ਪੈਲੀਆਂ ਬੀਜੀਆਂ ਜਾਂਦੀਆਂ ਹਨ । ਪਰ ਪੰਚੈਤ ਨੇ ਪਿਛਲੇ ਐਕਟ ਦੇ ਮੁਤਾਬਿਕ ਬਾਵਜੂਦ ਇਸ ਗਲ ਦੇ ਕਿ ਉਥੇ ਪੈਲੀ ਵਗਦੀ ਹੈ ਪੰਜਾਹ ਪੰਜਾਹ ਤੇ ਸੌ ਸੌ ਸਾਲ ਤੋਂ ਇਹ ਜ਼ਮੀਨ ਬੈ ਰਹਿਨ ਵੀ ਹੁੰਦੀ ਹੈ ਤੇ ਕਾਗਜ਼ਾਤ ਵਿਚ ਰਜਿਸਟਰੀਆਂ ਵੀ ਹੋਈਆਂ ਹੋਈਆਂ ਹਨ, ਉਨ੍ਹਾਂ ਨੂੰ ਬੇਦਖਲ ਕਰ ਕੇ ਰਖ ਦਿੱਤਾ । ਜਿਹੜੇ ਇਸ ਤਰ੍ਹਾਂ ਭੁਲੇਖੇ ਵਿਚ ਹੀ ਬੇਦਖਲ ਕਰ ਦਿਤੇ ਗਏ ਹਨ, ਉਨ੍ਹਾਂ ਦੀ ਸਹੂਲਤ ਲਈ ਇਹ ਜ਼ਰੂਰੀ ਸੀ ਕਿ ਇਹ ਬਿਲ ਲਿਆਇਆ ਜਾਂਦਾ । ਜਿਨ੍ਹਾਂ ਨੇ ਗਊਆਂ ਚਰਾਉਣ ਲਈ ਥਾਵਾਂ ਛਡੀਆਂ ਹੋਈਆਂ ਹਨ, ਉਹ ਬੇਸ਼ਕ ਉਸੇ ਤਰ੍ਹਾਂ ਰਹਿਣ ਪਰ ਜਿਹੜੀਆਂ ਜ਼ਮੀਨਾਂ ਕਿ ਸ਼ਾਮਲਾਤ ਦੇਹ ਵਿਚ ਹਨ । ਉਨ੍ਹਾਂ ਦਾ ਜਿਹੜੇ ਆਦਮੀ ਸਰਕਾਰੀ ਮੁਆਮਲਾ ਦਿੰਦੇ ਹਨ ਤੇ ਕਾਸ਼ਤ ਕਰਦੇ ਹਨ ਅਤੇ ਉਨ੍ਹਾਂ ਦਾ ਸਬੰਧ ਉਨ੍ਹਾਂ ਨਾਲ ਬਾਰਾਂ ਸਾਲਾਂ ਤੋਂ ਜ਼ਿਆਦਾ ਹੈ; ਉਨ੍ਹਾਂ ਦਾ ਹਕ disturb ਨਹੀਂ ਕੀਤਾ ਜਾਵੇਗਾ । ਇਸ ਲਈ ਅਸਲ ਗਲ ਇਹ ਹੈ ਕਿ ਪੁਰਾਣੀ ਗਲਤੀ ਨੂੰ ਦਰੁਸਤ ਕਰਨ ਲਈ ਇਹ ਬਿਲ ਲਿਆਂਦਾ ਗਿਆ ਹੈ । ਮੁਜ਼ਾਰਾ ਐਕਟ ਪਾਸ ਕੀਤਾ ਗਿਆ । ਉਸ ਵਿਚ ਇਹ ਰਖਿਆ ਕਿ ਜੇ ਕੋਈ ਆਦਮੀ ਛੇ ਸਾਲ ਲਗਾਤਾਰ ਪੈਲੀ ਵਾਹੁੰਦਾ ਹੈ ਉਸ ਨੂੰ ਬੇਦਖਲ ਨਹੀਂ ਕੀਤਾ ਜਾਵੇਗਾ ਪਰ ਹੈਰਾਨਗੀ ਦੀ ਗਲ ਹੈ ਕਿ ਜਿਹੜੇ ਆਦਮੀ ਪੰਜਾਹ ਜਾਂ ਸੌ ਸੌ ਸਾਲਾਂ ਤੋਂ ਇਨ੍ਹਾਂ ਜ਼ਮੀਨਾਂ ਦੇ ਮਾਲਕ ਚਲਦੇ ਆ ਰਹੇ ਹਨ, ਉਨ੍ਹਾਂ ਨੂੰ ਕਿਉਂ ਇਨ੍ਹਾਂ ਤੋਂ ਬੇਦਖਲ ਕੀਤਾ ਜਾਵੇ । ਮੈਨੂੰ ਪਤਾ ਹੈ ਕਿ ਇਕ ਸਠਿਆਲਾ ਪਿੰਡ ਹੈ, ਜਿਸ ਵਿਚ ਕਈ ਘਰ ਅਜਿਹੇ ਹਨ ਜਿਨ੍ਹਾਂ ਨੇ 60 ਸਾਲਾਂ ਤੋਂ ਸ਼ਾਮਲਾਤ ਦੇਹ ਵਾਲੀਆਂ ਜ਼ਮੀਨਾਂ ਖਰੀਦੀਆਂ ਤੇ ਵੇਚੀਆਂ ਹਨ । ਉਨ੍ਹਾਂ ਦਾ ਅੰਦਰਾਜ ਰਜਿਸਟਰਡ ਹੁੰਦਾ ਹੈ, ਪਰ ਉਨ੍ਹਾਂ ਨੂੰ ਵੀ ਬੇਦਖਲ ਕਰ ਦਿੱਤਾ ਗਿਆ ਹੈ । ਸੋ ਮੇਰੇ ਕਹਿਣ ਦਾ ਮਤਲਬ ਹੈ ਕਿ ਇਸ ਚੀਜ਼ ਨੂੰ ਠੀਕ ਕਰਨ ਲਈ ਬਿਲ ਦੀ ਦੁਬਾਰਾ ਸੋਧ ਕਰਨੀ ਨਿਹਾਇਤ ਜ਼ਰੂਰੀ ਸੀ । ਬੜਾ ਸੋਚ ਸਮਝ ਕੇ ਸਲਾਹ ਕਰ ਕੇ ਇਹ ਬਿਲ ਲਿਆਂਦਾ ਗਿਆ ਹੈ । ਚੌਧਰੀ ਚਾਂਦ ਰਾਮ ਜੀ ਵੀ ਉਥੇ ਸਨ; ਉਨ੍ਹਾਂ ਦੀ ਵੀ ਸਲਾਹ ਲੈ ਲਈ ਗਈ ਸੀ ਜਦੋਂ ਕਿ ਇਹ ਬਿਲ draft ਹੋਇਆ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਹ ਬਿਲ ਜਿਵੇਂ ਲਿਖਿਆ ਗਿਆ ਹੈ, ਉਸੇ ਤਰ੍ਹਾਂ ਪਾਸ ਹੋਣਾ ਚਾਹੀਦਾ ਹੈ । ਅਸੀਂ ਹਰੀਜਨਾਂ ਜਾਂ ਗਰੀਬ ਲੋਕਾਂ ਨੂੰ ਹਕੂਕ ਦੇਣ ਦੇ ਖਿਲਾਫ਼ ਨਹੀਂ । ਪਰ ਜਿਨ੍ਹਾਂ ਕੋਲ ਚੰਗੀ ਜ਼ਮੀਨ ਹੈ ਉਨ੍ਹਾਂ ਨੂੰ ਜਾਗੀਰਦਾਰ ਕਹਿ ਕੇ ਉਨ੍ਹਾਂ ਦੀ ਜ਼ਮੀਨ ਖੋਹ ਲੈਣਾ ਅਤੇ ਹਰੀਜਨਾਂ ਦੇ ਨਾਂ ਤੇ ਉਨ੍ਹਾਂ ਨੂੰ ਜਾਗੀਰਦਾਰ ਕਹਿ ਕੇ ਮਾਰਨਾ ਕਿਸੇ ਵੀ ਤਰ੍ਹਾਂ ਜਾਇਜ਼ ਨਹੀਂ । ਕੋਈ ਵੀ ਇਹ ਨਹੀਂ ਕਹਿੰਦਾ ਕਿ ਉਹ ਗਰੀਬ ਦਾ ਹਾਮੀ ਨਹੀਂ । ਪਰ ਇਹ ਚੀਜ਼ ਦਰੁਸਤ ਨਹੀਂ ਸੀ ਹੋਈ ਅਤੇ ਇਸ ਨੂੰ ਦਰੁਸਤ ਕਰਨ ਲਈ ਜਿਹੜਾ ਇਹ ਬਿਲ ਲਿਆਂਦਾ ਗਿਆ ਹੈ ਇਹ ਇਸੇ ਤਰ੍ਹਾਂ ਪਾਸ ਹੋਣਾ ਚਾਹੀਦਾ ਹੈ । ਮੈਂ ਇਸ ਦੀ ਤਾਈਦ ਕਰਦਾ ਹਾਂ ।

**ਸਰਦਾਰ ਚੰਨਣ ਸਿੰਘ ਧੂਤ** (ਟਾਂਡਾ) : ਸਪੀਕਰ ਸਾਹਿਬ, ਜਥੇਦਾਰ ਸਾਹਿਬ ਨੇ ਕੁਝ ਚੀਜ਼ਾਂ ਨੂੰ ਆਪਣੇ ਖਿਆਲ ਮੁਤਾਬਕ ਸਾਫ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਇਸ ਬਿਲ ਨੂੰ support ਕੀਤਾ ਹੈ ਲੇਕਿਨ ਜਿਸ ਤਰ੍ਹਾਂ ਕਿ ਮੇਰੇ ਦੋਸਤਾਂ ਨੂੰ ਪਹਿਲੇ ਹੀ ਪਤਾ ਹੈ ਕਿ ਜਿਹੜਾ Parent Act ਹੈ ਉਸ ਦਾ ਕੀ ਮਕਸਦ ਹੈ ਅਤੇ ਜਿਸ ਵੇਲੇ ਇਹ ਤਰਮੀਮੀ ਬਿਲ ਉਸ ਵਿਚ ਸ਼ਾਮਲ ਹੋ ਜਾਂਦਾ ਹੈ ਤਾਂ ਉਸ Parent Act ਦਾ ਅਸਲੀ object ਜੋ ਹੈ ਉਹ ਵੀ ਇਸ ਨਾਲ ਖ਼ਤਮ ਹੋ ਜਾਂਦਾ ਹੈ। ਸ਼ਾਮਲਾਤਾਂ ਦਾ ਇਸ ਵਿਚ ਜ਼ਿਕਰ ਕੀਤਾ ਗਿਆ ਹੈ। ਪਿੰਡਾਂ ਵਿਚ ਜਿਹੜੀਆਂ ਸ਼ਾਮਲਾਤਾਂ ਹੁੰਦੀਆਂ ਸਨ ਉਹ ਉਹ ਜ਼ਮੀਨਾਂ ਹੁੰਦੀਆਂ ਸਨ ਜਿਨ੍ਹਾਂ ਨੂੰ ਮਾਲਕਾਂ ਅਤੇ ਗ਼ੈਰ-ਮਾਲਕਾਂ ਦੇ ਸਾਂਝੇ ਇਸਤੇਮਾਲ ਵਿਚ ਲਿਆਉਣ ਲਈ ਰਖਿਆ ਜਾਂਦਾ ਸੀ। ਲੇਕਿਨ ਹਾਲਾਤ ਬਦਲ ਗਏ ਅਤੇ ਜਿਹੜੇ ਗ਼ੈਰ-ਮਾਲਕ ਹੁੰਦੇ ਸੀ ਉਨ੍ਹਾਂ ਦੇ ਮਕਾਨਾਂ ਦੀ ਤਹਿ ਜ਼ਮੀਨ ਵੀ ਉਨ੍ਹਾਂ ਦੀ ਨਹੀਂ ਸਮਝੀ ਜਾਣ ਲਗੀ ਸੀ ਅਤੇ ਉਨ੍ਹਾਂ ਨੂੰ ਮਾਲਕ ਉਸ ਤਹਿ ਜ਼ਮੀਨ ਤੋਂ ਵੀ ਕਢ ਦੇਣ ਲਗ ਪਏ ਸੀ ਅਤੇ ਉਨ੍ਹਾਂ ਜ਼ਮੀਨਾਂ ਦੇ ਮਾਲਕ ਵੀ ਉਹ ਹੀ ਸਮਝੇ ਜਾਣ ਲਗ ਗਏ ਸੀ। ਇਸ ਚੀਜ਼ ਨੂੰ ਰੋਕਣ ਲਈ ਗੌਰਮਿੰਟ ਨੂੰ ਉਹ ਬਿਲ ਲਿਆਣਾ ਪਿਆ ਸੀ ਜਿਸ ਦਾ ਮਤਲਬ ਇਹ ਸੀ ਕਿ ਜਿਹੜੇ ਮਾਲਕ ਹਨ ਜਾਂ ਜਿਹੜੇ ਗ਼ੈਰ-ਮਾਲਕ ਹਨ, ਸ਼ਾਮਲਾਤ ਜ਼ਮੀਨਾਂ ਉਨ੍ਹਾਂ ਸਭ ਦੀਆਂ ਸਾਂਝੀਆਂ ਸਮਝੀਆਂ ਜਾਣ। ਲੇਕਿਨ ਅਜ ਜਿਸ ਢੰਗ ਨਾਲ ਇਸ ਤਰਮੀਮੀ ਬਿਲ ਨੂੰ ਪੇਸ਼ ਕੀਤਾ ਗਿਆ ਹੈ ਉਸ ਨਾਲ ਉਸ ਪਹਿਲੇ ਐਕਟ ਦਾ ਸਾਰਾ ਮਕਸਦ ਹੀ ਖਤਮ ਹੋ ਜਾਂਦਾ ਹੈ। ਇਸ ਤਰਮੀਮੀ ਬਿਲ ਵਿਚ ਜਿਹੜਾ ਸ਼ਾਮਲਾਤ ਦੇਹ ਕਹਿ ਕੇ ਇਹ ਦਸਿਆ ਗਿਆ ਹੈ ਕਿ ਉਸ ਵਿਚ ਸ਼ਾਮਲਾਤ ਪੱਤੀ, ਸ਼ਾਮਲਾਤ ਟੀਕਾ ਅਤੇ ਠੋਲਾ ਵਗੈਰਾ ਨਹੀਂ ਆਣਗੀਆਂ ਇਸ ਨਾਲ ਪਹਿਲੇ ਐਕਟ ਦਾ ਮਕਸਦ ਹੀ ਖਤਮ ਹੋ ਜਾਂਦਾ ਹੈ। ਮੇਰਾ ਖਿਆਲ ਹੈ ਕਿ ਮੇਰੇ ਦੋਸਤਾਂ ਨੂੰ ਇਸ ਗਲ ਦਾ ਵੀ ਪਤਾ ਨਹੀਂ ਕਿ ਸ਼ਾਮਲਾਤ ਟਿਕਾ ਕੀ ਹੁੰਦੀ ਹੈ। ਕਾਂਗੜੇ ਜ਼ਿਲੇ ਵਿਚ ਇਹ ਉਸ ਜ਼ਮੀਨ ਨੂੰ ਕਿਹਾ ਜਾਂਦਾ ਹੈ ਜਿਸ ਵਿਚੋਂ ਪਿੰਡ ਦੇ ਸਾਰੇ ਲੋਕ ਲਕੜੀਆਂ ਇਸਤੇਮਾਲ ਕਰਦੇ ਹਨ। ਹੁਣ ਇਸ ਬਿਲ ਰਾਹੀਂ ਉਸ ਜ਼ਮੀਨ ਨੂੰ ਵੀ ਆਮ ਲੋਕਾਂ ਦੀ ਵਰਤੋਂ ਵਿਚੋਂ ਕਢਿਆ ਜਾ ਰਿਹਾ ਹੈ। ਫੇਰ ਇਸ ਬਿਲ ਵਿਚ ਇਹ ਕਿਹਾ ਗਿਆ ਹੈ ਕਿ ਉਹ ਜ਼ਮੀਨਾਂ ਵੀ ਸ਼ਾਮਲਾਤ ਦੇਹ ਵਿਚੋਂ ਕਢੀਆਂ ਜਾਣ ਜਿਨ੍ਹਾਂ ਉਤੇ ਕਿਸੇ ਆਦਮੀ ਦਾ 12 ਸਾਲ ਜਾਂ ਇਸ ਤੋਂ ਵਧ ਦੇਰ ਤੋਂ ਕਬਜ਼ਾ ਹੋਵੇ ਜਾਂ ਜ਼ਿਹੜੀਆਂ ਕਿ ਲੋਕਾਂ ਨੇ ਤਕਸੀਮ ਕਰ ਲਈਆਂ ਹੋਣ। ਅਸੀਂ ਇਸ ਗਲ ਨੂੰ ਮੰਨਦੇ ਹਾਂ, ਜਿਸ ਤਰ੍ਹਾਂ ਕਿ ਜਥੇਦਾਰ ਮੋਹਨ ਸਿੰਘ ਨੇ ਕਿਹਾ ਹੈ, ਕਿ ਉਨ੍ਹਾਂ ਮਾਲਕਾਂ ਤੋਂ ਇਹ ਜ਼ਮੀਨਾਂ ਨਾ ਖੋਹੀਆਂ ਜਾਣ ਜਿਨ੍ਹਾਂ ਦੀ ਜ਼ਮੀਨ 10 ਜਾਂ 20 ਘੁਮਾਂ ਤੋਂ ਵਧ ਨਹੀਂ। ਮਤਲਬ ਇਹ ਹੈ ਕਿ ਜਿਹੜੀ ceiling ਸਰਕਾਰ ਨੇ ਮੁਕੱਰਰ ਕੀਤੀ ਹੋਈ ਹੈ ਉਨ੍ਹਾਂ ਦੀ ਦੂਜੀ ਜ਼ਮੀਨ ਸ਼ਾਮਲਾਤ ਵਿਚ ਮਿਲਾ ਕੇ ਉਸ ceiling ਤੋਂ ਵਧ ਨਾ ਹੋ ਜਾਏ। ਪਰ ਮੈਂ ਜਾਣਦਾ ਹਾਂ ਕਿ ਇਸ ਬਿਲ ਨਾਲ ਉਨ੍ਹਾਂ ਛੋਟੇ ਮਾਲਕਾਂ ਨੂੰ ਕੋਈ ਫਾਇਦਾ ਨਹੀਂ ਹੋਣਾ। ਇਸ ਦਾ ਫਾਇਦਾ ਤਾਂ ਉਨ੍ਹਾਂ ਮਾਲਕਾਂ ਨੂੰ ਹੋਣਾ ਹੈ ਜਿਹੜੇ ਸੈਂਕੜੇ ਨਹੀਂ ਹਜ਼ਾਰਾਂ ਘੁਮਾਵਾਂ ਦੇ ਮਾਲਕ ਹਨ। ਉਨ੍ਹਾਂ ਨੂੰ ਹੀ ਇਨ੍ਹਾਂ ਸਾਰੀਆਂ ਸ਼ਾਮਲਾਤਾਂ ਦਾ ਫਾਇਦਾ ਪਹੁੰਚਣਾ ਹੈ। ਮੇਰੇ ਇਕ ਦੋਸਤ ਨੇ ਕਿਹਾ ਹੈ ਅਤੇ ਇਸੇ ਮਤਲਬ ਲਈ ਉਨ੍ਹਾਂ ਨੇ ਇਕ amendment ਵੀ ਦਿਤੀ ਹੈ ਕਿ ਉਹ ਸ਼ਾਮਲਾਤ ਜ਼ਮੀਨਾਂ ਜਿਹੜੀਆਂ ਕਾਗਜ਼ਾਤ ਵਿਚ ਸ਼ਾਮਲਾਤ ਤਰਫ, ਪੱਤੀ, ਪਾਨਾ, ਠੋਲਾ ਅਤੇ ਟਿਕਾ ਦਰਜ ਹਨ ਉਹ ਸ਼ਾਮਲਾਤ

